# ਕਿੱਸਾ

# ਸ਼ਾਹ ਮੁਹੰਮਦ

ਸੰਨ ੧੯੦੪ ਈ:

ਲਾਹੌਰ

ਰਾਇ ਸਾਹਿਬ ਮੁਨਸ਼ੀ ਗੁਲਾਬਸਿੰਘ ਐਂਡ ਸਨਜ਼

ਪ੍ਰਿੰਟਰਜ਼, ਪਬਲਿਸ਼ਰਜ਼, ਬੁਕਸੇਲਰਜ਼,

ਮਾਲਕਾਨ ਪੰਜਾਬ ਸੈਂਟਰਲ ਬੁਕਡਿਪੋ ਵ ਮੁਫ਼ੀਦਆਮ ਪ੍ਰੈਸ

Digitized by Panjab Digital Library | www.panjabdigilib.org

ੴ ਸਤਿਗੁਰਪ੍ਰਸਾਦਿ ॥

ਅਥ ਕਿੱਸਾ ਲੜਾਈ ਸਿੰਘਾਂ ਕੀ ਕ੍ਰਿਤ ਕਵਿ ਸ਼ਾਹਮੁਹੰਮਦ ॥

—:o:—

ਅੱਵਲ ਹਮਦ ਜਨਾਬ ਅੱਲਾਹ ਦੀ ਨੂੰ ਜੇਹੜਾ ਕੁਦਰਤੀ ਖੇਲ ਬਣਾਂਵਦਾਈ ।ਚੌਦਾਂ ਤਬਕਾਂ ਦਾ ਨਕਸ਼ ਨਗਾਰ ਕਰਕੇ ਰੰਗ ਰੰਗ ਦੇ ਬਾਗ਼ ਬਣਾਂਵਦਾਈ॥ ਰਚੀ ਪਿਛਲੀ ਸਭ ਹੈ ਮੇਟ ਲੈਂਦਾ ਅੱਗੇ ਹੋਰਦੀ ਹੋਰ ਵਛਾਂਵਦਾਈ॥ ਸ਼ਾਹ ਮੁਹੰਮਦਾ ਓਸਤੋਂ ਸਦਾ ਡਰੀਏ ਬਾਦਸ਼ਾਹਾਂ ਤੋਂ ਭੀਖ ਮੰਗਾਂਵਦਾਈ॥੧॥ ਏਥੇ ਆਇਆਂ ਨੂੰ ਦੁਨੀਆਂ ਮੋਹ ਲੈਂਦੀ ਵਗੇ ਬਾਜ਼ੀ ਦਾ ਧਾਰਕੇ ਭੇਸ ਮੀਆਂ॥ ਸਦਾ ਨਹੀਂ ਜਵਾਨੀ ਤੇ ਐਸ਼ ਮਾਪੇ ਸਦਾ ਨਹੀਂ ਜੇ ਬਾਲ ਵਰੇਸ ਮੀਆਂ॥ ਸਦਾ ਨਹੀਂ ਜੇ ਦੌਲਤਾਂ ਫੀਲ ਘੋੜੇ ਸਦਾ ਨਹੀਂ ਜੇ ਰਾਜਿਆਂ ਦੇਸ ਮੀਆਂ॥ ਸ਼ਾਹ ਮੁਹੰਮਦਾ ਸਦਾ ਨਾ ਰੂਪ ਦੁਨੀਆਂ ਸਦਾ ਰਹਿਨ ਨਾ ਕਾਲੜੇ ਕੇਸ ਮੀਆਂ॥ ੨ ॥ ਇਕ ਰੋਜ਼ ਵਟਾਲੇ ਦੇ ਵਿੱਚ ਬੈਠੇ ਚੱਲੀਆਂ ਨ ਅੰਗ੍ਰੇਜ਼ ਦੀ ਬਾਤ ਭਾਈ॥ ਸਾਨੂੰ ਆਖਿਆ ਹੀਰੇ ਤੇ ਹੋਰ ਯਾਰਾਂ ਜਿਨ੍ਹਾਂ ਨਾਲ ਸਾਡੀ ਮੁਲਾਕਾਤ ਆਈ॥ ਰਾਜ਼ੀ ਬਾਜ਼ੀ ਰਹੇ ਮੁਸਲਮਾਨ ਹਿੰਦੂ ਸਿਰਾਂ ਦੋਹਾਂ ਦੇ ਉੱਤੇ ਅਫ਼ਾਤ ਆਈ॥

Digitized by Panjab Digital Library | www.panjabdigilib.org

ਸ਼ਾਹਮੁਹੰਮਦਾ ਵਿੱਚਪੰਜਾਬਦੇਜੀ ਕਦੀਨਹੀਂਸੀ ਦੂਸਰੀ ਜ਼ਾਤ ਆਈ ॥ ੩ ॥ ਏਹ ਜੱਗ ਸਰਾਇ ਮੁਸਾਫ਼ਰਾਂਦੀ ਏਥੇਜ਼ੋਰ ਵਾਲੇ ਕਈ ਆਇ ਗਏ॥ ਸੱਦਾਦ ਨਮਰੂਦ ਫ਼ਰਔਨ ਜੇਹੇ ਦਾਵਾਬੰਨ੍ਹ ਖ਼ੁਦਾਇਕਹਾ ਗਏ॥ ਅਕਬਰਸ਼ਾਹ ਜੇਹੇ ਵਿੱਚ ਦਿੱਲੀਦੇਜੀਫੇਰੀ ਵਾਂਗਵਣਜਾਰਿਆਂਪਾਇਗਏ॥ ਸ਼ਾਹਮੁਹੰਮਦਾ ਰਹੇਗਾਰੱਬਸੱਚਾ ਵਾਜੇ ਕੂੜ ਦੇ ਕਈ ਵਜਾਇ ਗਏ ॥ ੪ ॥ ਮਹਾਂ ਬਲੀ ਰਣਜੀਤ ਸਿੰਘ ਹੋਯਾ ਪੈਦਾ ਨਾਲ ਜ਼ੋਰ ਦੇ ਮੁਲਕ ਨਿਵਾਇ ਗਿਆ ॥ ਮੁਲਤਾਨ ਕਸ਼ਮੀਰ ਪਸ਼ੌਰ ਚੰਬਾ ਜੰਬੂ ਕਾਂਗੜਾਕੋਟ ਨਿਵਾਇ ਗਿਆ ॥ ਹੋਰ ਦੇਸ਼ ਲੱਦਾਖ਼ ਤੇ ਚੀਨ ਤੋੜੀ ਸਿੱਕਾ ਆਪਣੇਨਾਮ ਚਲਾਇ ਗਿਆ ॥ ਸ਼ਾਹਮੁਹੰਮਦਾ ਜਾਨ ਪਚਾਸ ਬਰਸਾਂ ਅੱਛਾ ਰੱਜਕੇ ਰਾਜ ਕਮਾਇ ਗਿਆ ॥ ੫ ॥ ਜਦੋਂ ਹੋਏ ਸਿਰਕਾਰ ਦੇ ਸਾਸ ਪੂਰੇ ਜਮਾਂ ਹੋਏ ਨੀ ਸਭ ਸਰਦਾਰ ਮੀਆਂ॥ ਚੇਤਸਿੰਘ ਨੂੰ ਮਾਰਿਆ ਕੌਰ ਸਾਹਿਬ ਸ਼ੁਰੂ ਹੋਈ ਦਰਬਾਰ ਤਲਵਾਰ ਮੀਆਂ॥ ਖੜਕਸਿੰਘਮਹਾਰਾਜਨੇ ਆਹਮਾਰੀ ਮੋਯਾ ਮੁੱਢਕਦੀਮਦਾ ਯਾਰ ਮੀਆਂ ॥ ਸ਼ਾਹਮੁਹੰਮਦਾ ਅਸਾਂ ਭੀ ਨਾਲ ਮਰਨਾ ਸਾਡਾ ਏਹੋਸੀ ਕੌਲ ਕਰਾਰਮੀਆਂ ॥ ੬॥ ਮੇਰੇ ਪਾਸ ਬੈਠੇ ਇਨ੍ਹਾਂ ਖ਼ੂਨ ਕੀਤਾ ਏਹ ਤਾਂਗਰਕ ਜਾਵੇ ਦਰਬਾਰਮੀਆਂ॥ ਪਿੱਛੇ ਸਾਡੇ ਭੀ ਕੌਰ ਨਾ ਰਾਜ ਕਰਸੀ ਅਸੀ ਮਰਾਂਗੇ ਏਸਨੂੰ ਮਾਰ ਮੀਆਂ॥ ਨਾਹੱਕਦਾ ਇਨ੍ਹਾਂ ਨੇ ਖ਼ੂਨ ਕੀਤਾ ਏਹਤਾਂ ਮਰਨਗੇ ਸੱਭ ਸਰਦਾਰ ਮੀਆਂ ॥ ਸ਼ਾਹ ਮੁਹੰਮਦਾ ਹੋਈ ਹੁਣ ਮੌਤ ਸਸਤੀ ਖ਼ਾਲੀ ਨਹੀਂ ਜਾਣਾ ਵਿੱਕਵਾਰ ਮੀਆਂ ॥ ੭ ॥ ਖੜਕਸਿੰਘ ਮਹਾਰਾਜ ਹੋਯਾ ਬਹੁਤ ਮਾਂਦਾ ਬਰਸ ਇੱਕ ਪਿੱਛੋਂ ਵੱਸ ਕਾਲ ਹੋਯਾ ॥ ਆਈ ਮੌਤ ਨ ਅਟਕਿਆ

Digitized by Panjab Digital Library / www.panjabdigilib.org

ਇੱਕ ਘੜੀ ਚੇਤਸਿੰਘ ਦੇ ਗ਼ਮ ਦੇ ਨਾਲ ਮੋਯਾ ॥ ਕੌਰ ਸਾਹਿਬ
ਸ਼ਾਹਜ਼ਾਦੇਦੀਗੱਲਕੇ ਸੁਣਕੇਜ਼ਰਾ ਗ਼ਮਦੇਨਾਲ ਨਾ ਮੂਲ ਰੋਯਾ॥
ਸ਼ਾਹਮੁਹੰਮਦਾ ਕਈਆਂਦੇ ਪਕੜਨੇਦਾ ਵਿੱਚ ਕੌਂਸਲ ਦੇ ਕੌਰਨੂੰ
ਫ਼ਿਕਰ ਹੋਯਾ ॥ ੮ ॥ ਖੜਕ ਸਿੰਘ ਮਾਹਾਰਾਜ ਨੂੰ ਚੁਕ ਲਿਆ
ਦੇਖੋ ਸਾੜਨੇ ਨੂੰ ਹੁਨ ਲੈ ਚੱਲੇ ॥ ਧਰਮਰਾਜ ਨੂੰ ਆਇਕੇ ਖ਼ਬਰ
ਹੋਈ ਕੌਰ ਮਾਰਨੇ ਨੂੰ ਉਸ ਦੂਤ ਘੱਲੇ॥ ਮਾਰੋਮਾਰ ਕਰਕੇ ਦੂਤ
ਆਇਵੜੇ ਜਦੋਂ ਮੌਤ ਦੇ ਹੋਏਨੀ ਆਨ ਹੱਲੇ ॥ ਸ਼ਾਹਮੁਹੰਮਦਾ
ਦੇਖ ਰਜ਼ਾਇ ਉਸਦੀ ਊਧਮ ਸਿੰਘ ਤੇ ਕੌਰ ਦੇ ਸਾਸ ਚੱਲੇ॥ ੯॥
ਇਕ ਦੂਤ ਨੇ ਵੇਖਕੇ ਫ਼ਿਕਰ ਕੀਤਾ ਪਲਕ ਵਿੱਚ ਦਰਵਾਜੇ ਦੇ
ਆਇਆਈ॥ ਜੇੜ੍ਹਾ ਧੁਰਦਰਗਾਹਦਾ ਹੁਕਮ ਆਂਦਾ ਦੇਖੋਉਸਨੂੰ
ਖ਼ੂਬ ਬਜਾਇਆਈ॥ ਅੰਦਰ ਤਰਫ ਹਵੇਲੀਦੇ ਜੁਰੇਜਾਂਦੇ ਛੱਜਾ
ਢਾਹਦੋਹਾਂ ਉੱਤੇ ਪਾਇਆਈ॥ ਸ਼ਾਹਮੁਹੰਮਦਾ ਊਧਮ ਸਿੰਘਥਾਉਂ
ਮੋਯਾ ਕੌਰਸਾਹਿਬ ਜੋ ਸਹਿਕਦਾ ਆਇਆਈ ॥ ੧੦ ॥ ਅੱਠ
ਪਹਿਰਲੁਕਾ ਇਕੇ ਰੱਖਜਾਨੇ ਦਿਨ ਦੂਜੇ ਰਾਣੀ ਚੰਦਕੌਰ ਆਈ॥
ਖੜਕਸਿੰਘਦਾ ਮੂਲਦੇਰਗ਼ਨਾਹੀ ਕੌਰਸਾਹਿਬਤਾਈਂ ਓਥੇਰੋਇ
ਆਈ॥ ਹੁਣ ਮੋਯਾ ਤੇ ਕਰੋ ਸਸਕਾਰ ਇਸਦਾ ਏਹ ਤੁਸਾਂ ਕਿਉਂ
ਏਤਨੀ ਦੇਰ ਲਾਈ॥ ਸ਼ਾਹਮੁਹੰਮਦਾ ਰੋਂਦੀਹੈ ਚੰਦਕੌਰਾਂ ਜਿਸਦਾ
ਮੋਯਾ ਪੁਤ੍ਰ ਸੋਹਣਾ ਸ਼ੇਰ ਸਾਈ ॥ ੧੧ ॥ ਸ਼ੇਰਸਿੰਘ ਨੂੰ ਕਿਸੇ
ਜਾ ਖ਼ਬਰ ਦਿਤੀ ਜਿਸਦਾ ਮੋਯਾ ਭਤੀਜਾ ਤੇ ਵੀਰ ਯਾਰੋ॥ ਉਸਨੇ
ਤੁਰਤ ਵਟਾਲਿਓਂ ਕੂਚ ਕੀਤਾ ਰਾਤੀਂ ਆਂਵਦਾ ਧਤ ਵਹੀਰ ਯਾਰੋ
॥ ਜਦੋਂ ਆਣਕੇ ਹੋਯਾ ਲਾਹੌਰ ਦਾਖਲ ਅੱਖੀਂ ਰੋਇ ਪਲਟਦਾ
ਨੀਰ ਯਾਰੋ॥ ਸ਼ਾਹਮੁਹੰਮਦਾ ਲੋਕ ਦਿਲਬਰੀ ਕਰਦੇ ਚੰਦਕੌਰ

Digitized by Panjab Digital Library / www.panjabdigilib.org

ਹੋਈ ਦਿਲਗੀਰ ਧਾਰੇ ॥੧੨॥ ਦਿੱਤੇ ਸੈਤ੍ਰੀ ਚਾਰ ਖਲਾਰ ਰੋਰੀ ਸ਼ੇਰਸਿੰਘ ਅੰਦਰ ਅਜ ਆਵਣਾਂ ਜੇ॥ ਤੁਰਤ ਫੂਕ ਦਿਓ ਤੁਸੀ ਕਰਾਬੀਨਾਂ ਇੱਕ ਘੜੀ ਵਿੱਚ ਮਾਰ ਮੁਕਾਵਣਾਂ ਜੇ॥ ਸ਼ੇਰਸਿੰਘ ਨੂੰ ਰਾਜੇ ਨੇ ਖ਼ਬਰ ਦਿੱਤੀ ਅੰਦਰ ਅੱਜ ਜ਼ਰੂਰ ਨਹੀਂ ਜਾਵਣਾਂ ਜੇ॥ ਸ਼ਾਹਮੁਹੰਮਦਾ ਅਜੇ ਨਹੀਂ ਜੋਰ ਤੇਰਾ ਤੈਨੂੰ ਅਸਾਂ ਹੀ ਅੰਤ ਸਦਾਵਣਾਂ ਜੇ॥ ੧੩॥ ਚੰਦਕੌਰਾਂ ਦੀ ਜੋ ਮੰਦੀ ਨਜ਼ਰ ਵੇਖੀ ਦਗੇਬਾਜੀਆਂ ਹੋਰ ਬਥੇਰੀਆਂ ਨੀ॥ ਉਸਨੇ ਤੁਰਤ ਲਾਹੌਰ ਥੀਂ ਕੂਚ ਕੀਤਾ ਬੈਠਾ ਜਾਇਕੇ ਵਿੱਚ ਮੁਕੇਰੀਆਂ ਨੀ ॥ ਪਿੱਛੇ ਤਖਤ ਬੈਠੀ ਰਾਣੀ ਚੰਦਕੌਰਾਂ ਦੋਂ ਦੇਆਨ ਮੁਸਾਹਿਬ ਦਲੇਰੀਆਂ ਨੀ॥ ਸ਼ਾਹਮੁਹੰਮਦਾ ਕੌਰ ਨਾ ਜੰਮਨਾਏ ਕਿਲੇ ਕੋਟ ਤੇ ਰੱਯਤਾਂ ਤੇਰੀਆਂ ਨੀ ॥ ੧੪॥ ਰਾਜੇ ਲਸ਼ਕਰਾਂ ਵਿਚ ਸਲਾਹ ਕੀਤੀ ਸ਼ੇਰਸਿੰਘ ਨੂੰ ਕਿਵੇਂ ਸਦਵਾਈਏ ਜੀ॥ ਓਹ ਪੁਤ੍ਰ ਸਰਕਾਰਦਾ ਫਤੇ ਜੰਗੀ ਗੱਦੀ ਓਸਨੂੰ ਚਾ ਬਹਾਈਏ ਜੀ॥ ਸਿੰਘਾਂ ਆਖਿਆ ਰਾਜਾ ਜੀ ਹੁਕਮ ਤੇਰਾ ਜਿਸਨੂੰ ਕਹੇਂ ਸੋ ਫੜ ਬੁਲਾਈਏ ਜੀ॥ ਸ਼ਾਹਮੁਹੰਮਦਾ ਗੱਲ ਜੋ ਮੂੰਹੋਂ ਕੱਢੋ ਏਸੇ ਵੇਖਤ ਹੀ ਚਾ ਮੰਗਾਈਏ ਜੀ ॥ ੧੫॥ ਬਾਈ ਦਿਨਾਂ ਦੀ ਰਾਜੇ ਨੇ ਲਈ ਰੁਖਸਤ ਤੁਰਤ ਜੰਮੂੰਨੂੰ ਹੋਏ ਨੀ ਕੂਚ ਡੇਰੇ ॥ ਸ਼ੇਰਸਿੰਘ ਤਾਂਈਂ ਲਿਖ ਘੱਲੀ ਅਰਜੀ ਮੈਂ ਤਾਂ ਰਫੂਕਰ ਛੱਡੇ ਨੀ ਕੰਮ ਤੇਰੇ॥ ਧੌਂਸਾ ਮਾਰਕੇ ਪਹੁੰਚ ਲਾਹੌਰ ਜਲਦੀ ਅਗੋਂ ਆਇ ਮਿਲਸਨ ਤੈਨੂੰ ਸੱਭ ਡੇਰੇ ॥ ਸ਼ਾਹਮੁਹੰਮਦਾ ਮਿਲਨਗੇ ਫੇਰ ਅਫਸਰ ਜਿਸ ਵੇਲੜੇ ਸ਼ਹਿਰ ਦੇ ਗਯੋਂ ਨੇੜੇ ॥ ੧੬॥ ਸ਼ੇਰਸਿੰਘ ਨੇ ਰਾਜੇਦਾ ਖ਼ਤ ਪੜ੍ਹਕੇ ਫ਼ੌਜਾਂ ਤੁਰਤ ਲਾਹੌਰ ਨੂੰ ਘੱਲੀਆਂ ਨੀ॥ ਘੋੜੇ ਹਿਣਕਦੇ ਤੇ ਮਾਰੂ

Digitized by Panjab Digital Library | www.panjabdigilib.org

ਵੱਜਦੇ ਨੀ ਧੂੜ ਉੱਡਕੇ ਘਟਾਂ ਹੋ ਚੱਲੀਆਂ ਨੀ॥ ਆਵੇ ਬੁਧੂ ਦੇ ਆਏ ਨੀ ਪਾਸ ਡੇਰੇ ਫ਼ੌਜਾਂ ਲੱਥੀਆਂ ਆਨ ਅਕੱਲੀਆਂ ਨੀ॥ ਸ਼ਾਹ ਮੁਹੰਮਦਾ ਆਨ ਜਾਂ ਤੁਰਤ ਪਹੁੰਚੇ ਗੱਲਾਂ ਸ਼ਹਿਰ ਲਾਹੌਰ ਵਿੱਚ ਚਲੀਆਂ ਨੀ॥ ੧੭ ॥ ਸ਼ੇਰ ਸਿੰਘ ਤਾਂ ਬੁਧੂ ਦੇ ਆਵਿਓਂ ਜੀ ਕਰ ਤੁਰਮ ਲਾਹੌਰ ਵਲ ਧਾਇਆਈ ॥ ਫਲੇ ਪਛਤਲਾਂ ਨੇ ਅੱਗੇ ਪਾੜਕੇ ਜੀ ਸ਼ੇਰ ਸਿੰਘ ਨੂੰ ਤੁਰਤ ਲੈ ਧਾਇਆਈ॥ ਉਸ ਬਲੀ ਸ਼ਾਹ-ਜ਼ਾਦੇ ਦਾ ਤੇਜ਼ ਭਾਰੀ ਜਿਸ ਕਿਲੇ ਨੂੰ ਮੋਰਚਾ ਲਾਇਆਈ ॥ ਸ਼ਾਹ ਮੁਹੰਮਦਾ ਵਿੱਚ ਲਾਹੌਰ ਦੇ ਜੀ ਸ਼ੇਰ ਸਿੰਘ ਨੂੰ ਗੱਦੀ ਬਹਾਇਆਈ॥ ੧੮ ॥ ਸ਼ੇਰ ਸਿੰਘ ਗੱਦੀ ਉੱਤੇ ਬੈਠਕੇ ਜੀ ਰਾਨੀ ਕੈਦ ਕਰਕੇ ਕਿਲੇ ਵਿੱਚ ਪਾਈ ॥ ਘਰ ਬੈਠਿਆਂ ਰੱਬ ਨੇ ਰਾਜ ਦਿੱਤਾ ਦੇਖੋ ਮੱਲ ਬੈਠਾ ਸਾਰੀ ਪਾਤਿਸ਼ਾਹੀ ॥ ਬਰਸ ਹੋਯਾ ਜਾਂ ਓਸ ਨੂੰ ਕੈਦ ਅੰਦ੍ਰ ਰਾਣੀ ਦਿਲ ਦੇ ਵਿੱਚ ਜੋ ਜਿੱਚ ਆਹੀ॥ ਸ਼ਾਹ ਮੁਹੰਮਦਾ ਮਾਰ-ਕੇ ਚੰਦ ਕੌਰਾਂ ਸ਼ੇਰ ਸਿੰਘ ਨੇ ਗਲੋਂ ਬਲਾ ਲਾਹੀ ॥ ੧੯ ॥ ਸ਼ੇਰ ਸਿੰਘ ਨੂੰ ਰੱਬ ਨੇ ਰਾਜ ਦਿੱਤਾ ਲਿਆ ਖੋਹ ਲਾਹੌਰ ਜੋ ਰਾਣੀਆਂ ਥੀਂ ॥ ਸੰਧਾਵਾਲੀਆਂ ਦੇ ਦੇਸੋਂ ਪੈਰ ਖਿਸਕੇ ਜਾਕੇ ਪੁਛਲੈ ਰਾਹ ਪਧਾਣੀਆਂ ਥੀਂ॥ ਮੁੜਕੇ ਫੇਰ ਅਜੀਤ ਸਿੰਘ ਲਈ ਬਾਜ਼ੀ ਪੈਦਾ ਹੋਯਾ ਸੀ ਅਸਲ ਸੰਵਾਣੀਆਂ ਥੀਂ ॥ ਸ਼ਾਹ ਮੁਹੰਮਦਾ ਜੰਮਿਆਂ ਅਲੀ ਅਕਬਰ ਆਂਦਾ ਬਾਪ ਨੂੰ ਕਾਲਿਆਂ ਪਾਣੀਆਂ ਥੀਂ ॥੨੦॥ ਜਿਨ੍ਹਾਂ ਗੋਲੀਆਂ ਨੇ ਮਾਰੀ ਚੰਦ ਕੌਰਾਂ ਉਨ੍ਹਾਂ ਤਾਈਂ ਹਜ਼ੂਰ ਚਾ-ਸੱਦਿਆਈ॥ ਰਾਜੇ ਸਿੰਘਾਂ ਦਾ ਗਿਲਾ ਮਿਟਾਵਨੇ ਨੂੰ ਨੱਕ ਕੰਨ ਚਾ ਉਨ੍ਹਾਂ ਦਾ ਵੱਢਿਆਈ॥ ਰਾਜੇ ਸਿੰਘਾਂ ਨੂੰ ਅੰਦਰੋਂ ਹੁਕਮ ਕੀਤਾ ਉਹਨਾਂ ਅੰਦਰੋਂ ਬਾਹਰ ਚਾ ਕੱਢਿਆਈ ॥ ਸ਼ਾਹ ਮੁਹੰਮਦਾ ਲਾਹ

Digitized by Panjab Digital Library | www.panjabdigilib.org

ਕੇ ਸੱਭ ਜ਼ੇਵਰ ਕਾਲਾ ਮੂੰਹ ਕਰਕੇ ਫੇਰ ਛੱਡਿਆਈ ॥ ੨੧ ॥
ਬਰਸ ਹੋਯਾ ਜਾਂ ਹਾਜ਼ਰੀ ਲੈਨ ਬਦਲੇ ਡੇਰਾ ਸਾਹਿਬ ਲਾਹੌਰ
ਲਗਾਂਵਦਾਈ॥ ਅਜੀਤਸਿੰਘ ਗੁੱਬੀ ਕਰਾਬੀਨ ਲੈਕੇ ਸ਼ੇਰ
ਸਿੰਘ ਨੂੰ ਆਨ ਵਿਖਾਂਵਦਾਈ॥ਸਿਧੀ ਜਦੋਂ ਸ਼ਾਹਜ਼ਾਦੇ ਨੇ ਨਜ਼ਰ
ਕੀਤੀ ਜਲਦੀ ਨਾਲ ਚਾ ਕਲਾ ਦਬਾਂਵਦਾਈ॥ ਸ਼ਾਹਮੁਹੰਮਦਾ
ਜਿਮੀਂ ਤੇ ਪਿਆ ਤੜਫੇ ਤੇਗ਼ ਮਾਰਕੇ ਸੀਸ ਲੈ ਜਾਂਵਦਾਈ ॥
੨੨ ॥ਲਹਿਣਾਸਿੰਘ ਜੋ ਬਾਗ਼ ਦੀ ਤਰਫ਼ ਆਯਾ ਅੱਗੇ ਕੌਰ ਜੋ ਹੋਮ
ਕਰਾਂਵਦਾਈ॥ਲਹਿਣਾਸਿੰਘ ਦੀ ਮੰਦੀ ਜੋ ਨਜ਼ਰ ਦੇਖੀ ਅੱਗੋਂ ਰੱਬ
ਦਾ ਵਾਸਤਾ ਪਾਂਵਦਾਈ॥ ਮੈਂ ਤਾਂ ਕਰਾਂਗਾ ਬਾਬੀਜੀ ਟਹਿਲ ਤੇਰੀ
ਹੱਥ ਜੋੜਕੇ ਸੀਸ ਨਿਵਾਉਂਦਾਈ॥ ਸ਼ਾਹਮੁਹੰਮਦਾ ਓਸਨੇ ਇਕ
ਮੰਨੀ ਤੇਗ਼ ਮਾਰਕੇ ਸੀਸ ਉਡਾਂਵਦਾਈ॥੨੩॥ਸ਼ੇਰਸਿੰਘ ਪ੍ਰਤਾਪ
ਸਿੰਘ ਮਾਰਕੇ ਜੀ ਸੰਧਾਵਾਲੀਏ ਸ਼ਹਰ ਨੂੰ ਉੱਠ ਧਾਏ॥ ਰਾਜਾ
ਮਿਲਿਆ ਤਾਂ ਕਹਿਆ ਅਜੀਤਸਿੰਘ ਨੇ ਸ਼ੇਰਸਿੰਘ ਨੂੰ ਮਾਰਕੇ ਅਸੀ
ਆਏ॥ ਗੱਲੀਂ ਲਾਇਕੇ ਕਿਲੇ ਦੇ ਵਿੱਚ ਆਂਦਾ ਕੈਸੇ ਅਕਲ ਦੇ
ਉਨ੍ਹਾਂ ਨੇ ਪੇਚ ਪਾਏ॥ ਕਿੱਥੇ ਮਾਰੀ ਸੀ ਰਾਜਾ ਜੀ ਚੰਦ ਕੌਰਾਂ ਸ਼ਾਹ
ਮੁਹੰਮਦਾ ਪੁੱਛਨਾ ਦੋਹਾਂ ਚਾਏ॥ ੨੪ ॥ ਗੁਰਮੁਖਸਿੰਘ ਗਿਆਨੀ
ਨੇ ਮੱਤ ਦਿੱਤੀ ਤੁਸਾਂ ਏਹ ਕਿਉਂ ਜੀਂਵਦਾ ਛੱਡਿਆ ਜੇ ॥ ਮਗਰੋਂ
ਮਹਿਰ ਘਸੀਟਾ ਤਾਂ ਬੋਲਿਆਈ ਏਹ ਸੁਖਨ ਸਲਾਹ ਦਾ ਕੱਢਿਆ
ਜੇ॥ ਇੱਕ ਅੜਦਲੀ ਨੇ ਕਰਾਬੀਨ ਮਾਰੀ ਰੱਸਾ ਆਸ ਉੱਮੈਦ
ਦਾ ਵੱਢਿਆ ਜੇ॥ਸ਼ਾਹਮੁਹੰਮਦਾ ਜ਼ਿਮੀ ਤੇ ਪਿਆ ਤੜਫੇ ਦਿਲੀਪ
ਸਿੰਘ ਤਾਈਂ ਫੇਰ ਸੱਦਿਆ ਜੇ॥ ੨੫॥ ਪਹਿਲੇ ਰਾਜੇ ਦੇ ਖ਼ੂਨ
ਦਾ ਲਾਇ ਟਿੱਕਾ ਪਿੱਛੋਂ ਦਿੱਤੀਆਂ ਵਾਰ ਪ੍ਰਦਖਨਾਈ॥ ਤੇਰੇ

Digitized by Panjab Digital Library | www.panjabdigilib.org

ਵਾਸਤੇ ਹੋਏਨੀ ਸੱਭ ਕਾਰੇ ਅੱਗੇ ਸਾਹਿਬ ਸੱਚੇ ਤੈਨੂੰ ਰੱਖਣਾਈਂ ॥ ਸਾਨੂੰ ਘੜੀ ਦੀ ਕੁਝ ਉੱਮੈਦ ਨਾਹੀ ਅੱਜ ਰਾਤ ਪ੍ਰਸ਼ਾਦ ਕਿਨ ਰੱਖਣਾਈਂ॥ ਤੇਰੇ ਵੱਲ ਜੋ ਕਰੇਗਾ ਨਜ਼ਰ ਮੰਦੀ ਸ਼ਾਹਮੁਹੰਮਦਾ ਕਰਾਂਗੇ ਸੱਖਣਾਈਂ ॥ ੨੬॥ ਹੀਰਾਸਿੰਘ ਨੂੰ ਰਾਜੇਦੀ ਖਬਰ ਹੋਈ ਸੂਬੇਦਾਰਾਂ ਨੂੰ ਸੱਦਕੇ ਤੁਰਤ ਚੜ੍ਹਿਆ॥ ਧੌਂਸਾ ਮਾਰਕੇ ਫੌਜ ਲੈ ਨਾਲ ਸਾਰੀ ਗੁੱਸੇ ਨਾਲ ਓਹ ਸ਼ਹਿਰਦੇ ਵਿੱਚਵੜਿਆ॥ ਰਾਜਪੂਤ ਸੀ ਡੋਗਰਾ ਬਹੁਤ ਚੰਗਾ ਸੰਧਾਂਵਾਲੀਆਂਦੇ ਨਾਲ ਬਹੁਤ ਲੜਿਆ॥ ਸ਼ਾਹਮੁਹੰਮਦਾ ਅਜੀਤਸਿੰਘ ਮੋਯਾ ਬੱਧਾ ਲਹਨਾਸਿੰਘ ਜੋਜੀਂਵਦਾ ਆਨਫੜਿਆ॥ ੨੭ ॥ ਦੋਹਾਂਧਿਰਾਂਤੋਂ ਬਹੁਤ ਸੂਰਮੱਤ ਹੋਈ ਖੰਡਾ ਵਿੱਚ ਮੈਦਾਨ ਵਗਾਇ ਗਏ॥ ਸ਼ੇਰਸਿੰਘ ਨਾ ਕਿਸੇ ਨੂੰ ਵਧਨਦੇਂਦਾ ਸਾਰੇ ਮੁਲਕ ਥੀਂ ਕਲਾ ਮਿਟਾਇ ਗਏ॥ ਰਾਜਾ ਕਰਦਾ ਸੀ ਮੁਲਖ ਦੀ ਪਾਤਸ਼ਾਹੀ ਪਿੱਛੇ ਰਹਿੰਦਿਆਂ ਨੂੰ ਵਖਤ ਪਾਇ ਗਏ ॥ ਸ਼ਾਹ ਮੁਹੰਮਦਾ ਮਾਰਕੇ ਮੋਏ ਦੋਵੇਂ ਚੰਗੇ ਸੂਰਮੇ ਹੱਥ ਲਗਾਇਗਏ॥ ੨੮ ॥ ਦੁੱਲੇ ਭੱਟੀ ਨੂੰ ਗਾਂਵਦਾ ਜੱਗ ਸਾਰਾ ਜੈਮਲ ਫੱਤੇ ਦੀਆਂ ਵਾਰਾਂ ਸਾਰੀਆਂ ਨੀ ॥ ਮੀਰਦਾਦ ਚੁਹਾਨੇ ਦੇ ਸਤਰ ਅੰਦਰ ਮੋਈਆਂ ਰਾਣੀਆਂ ਮਾਰ ਕਟਾਰੀਆਂ ਨੀ॥ ਸੰਧਾਂਵਾਲੀਆਂ ਜੇਹੀ ਨਾ ਕਿਸੇ ਕੀਤੀ ਤੇਗਾਂ ਵਿਚ ਦਰਬਾਰਦੇ ਮਾਰੀਆਂ ਨੀ॥ ਸ਼ਾਹਮੁਹੰਮਦਾ ਮੋਏ ਨੀ ਬੀਰਹੋਕੇ ਜਾਨਾਂ ਕੀਤੀਆਂ ਨਹੀਂ ਪਿਆਰੀਆਂ ਨੀ॥ ੨੯ ॥ ਪਿੱਛੇ ਆਕੇ ਸਭਨਾਂ ਨੂੰ ਫ਼ਿਕਰ ਹੋਯਾ ਸੋਚੀਂ ਪਏਨੀ ਸਭ ਸਰਦਾਰ ਮੀਆਂ॥ ਅੱਗੇ ਰਾਜ ਆਇਆ ਹੱਥ ਬੁਰਛਿਆਂ ਦੇ ਪਈ ਖੜਕਦੀ ਨਿੱਤ ਤਲਵਾਰ ਮੀਆਂ॥ ਗੱਦੀ ਵਾਲਿਆਂ ਨੂੰ ਜੇਹੜੇ ਮਾਰਲੈਂਦੇ ਹੋਰ ਕਹੋ ਕਿਸਦੇ ਪਾਣੀ ਹਾਰ ਮੀਆਂ ॥ ਸ਼ਾਹਮੁਹੰਮਦਾ ਧੁਰੋਂ

Digitized by Panjab Digital Library / www.panjabdigilib.org

ਤਲਵਾਰ ਵਗਦੀ ਖ਼ਾਲੀ ਨਹੀਂ ਜਾਣਾ ਕੋਈ ਵਾਰ ਮੀਆਂ॥੩੦
॥ ਮਹਾਂਬਲੀ ਸਰਦਾਰ ਸੀ ਪੰਥ ਵਿਚੋਂ ਡਿੱਠੀ ਬਣੀ ਕੁਚੱਲਣੀ
ਚਾਲ ਮੀਆਂ।ਦਿਲ ਆਪਨੇ ਬੈਠ ਵਿਚਾਰ ਕਰਦਾ ਏਥੇ ਕਈਆਂ
ਦੇ ਹੋਨਗੇ ਕਾਲ ਮੀਆਂ ॥ ਲਹਿਣਾ ਸਿੰਘ ਸਰਦਾਰ ਮਜੀਠੀਆ
ਸੀ ਵੱਡਾ ਅਕਲ ਦਾ ਕੋਟ ਕਮਾਲ ਮੀਆਂ॥ ਸ਼ਾਹ ਮੁਹੰਮਦਾ ਤੁਰ
ਗਿਆ ਤੀਰਥਾਂ ਨੂੰ ਸੱਭੇ ਛੱਡਕੇ ਦੰਗ ਦਵਾਲ ਮੀਆਂ ॥ ੩੧ ॥
ਦਲੀਪ ਸਿੰਘ ਗੱਦੀ ਉਤੇ ਰਹੇ ਬੈਠਾ ਹੀਰਾ ਸਿੰਘ ਜੋ ਰਾਜ ਕਮਾਂਵਦਾ
ਈ ॥ ਜੱਲ੍ਹਾ ਉਸਦਾ ਖ਼ਾਸ ਵਜ਼ੀਰ ਹੈ ਸੀ ਖ਼ਾਤਰ ਤਲੇ ਨਾ ਕਿਸੇ
ਨੂੰ ਲਿਆਂਵਦਾਈ॥ ਅੰਦਰ ਬਾਹਰ ਸਰਕਾਰ ਨੂੰ ਪਿਆ ਘੂਰੇ ਕਹੇ
ਕੁਝ ਤੇ ਕੁਝ ਕਮਾਂਵਦਾਈ॥ਸ਼ਾਹ ਮੁਹੰਮਦਾ ਪੰਥ ਨੂੰ ਦੁਖ ਦੇਂਦਾ
ਹੀਰਾ ਸਿੰਘ ਦਾ ਨਾਸ ਕਰਾਂਵਦਾਈ ॥੩੨ ॥ ਸਿੰਘਾਂ ਲਿਖਿਆ
ਖ਼ਤ ਸੁਚੇਤ ਸਿੰਘ ਨੂੰ ਬੁਰਾ ਕਰਨਹਾਰਾ ਜੱਲ੍ਹਾ ਠੀਕ ਸਾਂਈ ॥
ਜਲਦੀ ਪਹੁੰਚ ਵਜ਼ੀਰ ਬਨਾ ਲਈਏ ਤੈਨੂੰ ਖ਼ਾਲਸਾ ਪਿਆ
ਉਡੀਕਦਾਈ॥ ਅਕਸਰ ਰਾਜ ਪਿਆਰੇ ਨੀ ਰਾਜਿਆਂ ਨੂੰ ਹੀਰਾ
ਸਿੰਘ ਤਾਂ ਪੁੱਤ੍ਰ ਸ਼ਰੀਕਦਾਈ॥ਸ਼ਾਹ ਮੁਹੰਮਦਾ ਜੱਲ੍ਹੇ ਦਾ ਨੱਕ ਵੱਢੋ
ਭੁੱਜ ਜਾਏਗਾ ਮਾਰਿਆ ਲੀਕਦਾਈ ॥ ੩੩॥ ਜਿਸ ਵੇਲੜੇ ਰਾਜੇ
ਨੇ ਖਤ ਪੜ੍ਹਿਆ ਜਾਮੇ ਵਿੱਚ ਨਾ ਮੂਲ ਸਮਾਂਵਦਾਈ॥ ਵਗਾ ਤੱਗ
ਲਾਹੌਰ ਨੂੰ ਅਸਾਂ ਜਾਣਾ ਡੇਰੇ ਕਾਠੀਆਂ ਚਾ ਪਵਾਊਂਦਾਈ॥
ਮੰਜੀ ਕਾਕੜੀਂ ਫੌਜ ਉਭਾਰਕੇ ਜੀ ਬਾਈ ਆਦਮੀ ਨਾਲ ਲੈ
ਆਂਵਦਾਈ॥ ਸ਼ਾਹ ਮੁਹੰਮਦਾ ਆਨ ਲਾਹੌਰ ਪਹੁੰਚਾ ਮੀਆਂਮੀਰ
ਡੇਰਾ ਵਿੱਚ ਲਾਂਵਦਾਈ॥ ੩੪॥ ਹੀਰਾ ਸਿੰਘ ਨੂੰ ਰਾਜੇ ਦੀ ਖ਼ਬਰ
ਹੋਈ ਤੁਰਕ ਪਲਟਨਾਂ ਸੱਭ ਲਪੇਟੀਆਂ ਨੀ॥ ਸਿੰਘਾਂ ਆਖਿਆ

Digitized by Panjab Digital Library | www.panjabdigilib.org

ਰਾਜਾਜੀ ਜਾਓ ਮੁੜਕੇ ਫੌਜਾਂ ਰਹਿੰਦੀਆਂ ਨਹੀ ਸਮੇਟੀਆਂਨੀ। ਸਿੱਖੋ ਜੀਂਵਦਾ ਜਾਨ ਮਹਾਲ ਜੰਮੂੰ ਤੱਨੇ ਦੇਨ ਨ ਰਜਪੂਤਾਂ ਦੀਆਂ ਬੇਟੀਆਂਨੀ॥ ਸ਼ਾਹਮੁਹੰਮਦਾ ਆਧਾ ਵਜ਼ੀਰੀ ਲੈਕੇ ਆਖਨ ਸੱਭ ਪਹਾੜ ਭੁਮੇਟੀਆਂਨੀ॥੩੫॥ਤੋਪਾਂ ਜੋੜਕੇ ਪਲਟਨਾਂ ਨਾਲ ਲੈਕੇ ਸੀਖਾਂ ਰੋਸਕੇ ਤੇ ਹੀਰਾਸਿੰਘ ਚੜਦਾ॥ ਜਦੋਂ ਫੌਜ ਨੇ ਘੱਤਿਆ ਆਨ ਘੇਰਾ ਖੰਡਾਸਾਰਦਾ ਖਿੱਚਕੇ ਹੱਥ ਫੜਦਾ॥ ਭੀਮਸਿੰਘ ਤੇ ਕੇਸ੍ਰੀਸਿੰਘ ਲਾਂਵੇਂ ਲੈਕੇ ਦੋਹਾਂ ਨੂੰ ਕਟਕ ਦੇ ਵਿੱਚ ਵੜਦਾ॥ ਸ਼ਾਹ ਮੁਹੰਮਦਾ ਟਿੱਕੇ ਦੀ ਲਾਜ ਰੱਖੀਂ ਮੱਥੇ ਸਾਮ੍ਹਣੇ ਟੋਇਕੇ ਖੂਬ ਮਰਦਾ ॥੩੬॥ ਸਿੰਘ ਜੱਲ੍ਹੇ ਦੇ ਹੱਥੋਂ ਜੋ ਤੰਗ ਆਏ ਦਿਲਾਂ ਵਿੱਚ ਕਚੀਚੀਆਂ ਖਾਂਵਦੇ ਨੀ॥ਅੱਗੇ ਸੱਤ ਤੇ ਅੱਠਸੀ ਤਲਬ ਪਹਿਲੇ ਬਾਰਾਂਜ਼ੋਰ ਦੇਨਾਲ ਕਰਾਂਵਦੇ ਨੀ॥ ਕਈ ਆਖਦੇ ਦੇਹੋ ਇਨਾਮ ਸਾਨੂੰ ਲੈਕੇ ਬੁਧਕੀਆਂ ਢਾਗਲ ਪਾਂਵਦੇ ਨੀ॥ਸ਼ਾਹਮੁਹੰਮਦਾ ਟਿੱਕੇ ਦੀ ਲਾਜ ਰੱਖੀ ਪੰਜ ਕੌਂ ਸਲੀ ਚਾਬਨਾਂਵਦੇ ਨੀ॥੩੭॥ਹੋਯਾ ਹੁਕਮ ਜਾਂ ਬਹੁਤ ਮਹਾਫਤਾਂ ਨੂੰ ਹੋਂਦੇ ਸੋਨੇ ਦੇ ਛਾ ਇਕਸਾਂਵਦੇ ਨੀ॥ ਤਰਫ਼ ਜੰਮੂੰ ਦੀ ਮੂੰਹ ਮਰੋੜ ਚਲੇ ਸਾਨੂੰ ਆਇਕੇ ਸਿੰਘ ਮਨਾਂਵਦੇ ਨੀ॥ ਘੇਰੇ ਅਜਲ ਦੇ ਅਕਲ ਨਾ ਮੂਲ ਆਈ ਬੁਰਾ ਆਪਨਾ ਆਪ ਕਰਾਂਵਦੇ ਨੀ॥ ਸ਼ਾਹਮੁਹੰਮਦਾ ਸਿੰਘ ਲੈ ਮਿਲੇ ਤੋਪਾਂ ਅਗੋਂ ਗੋਲਿਆਂ ਨਾਲ ਉਡਾਂਵਦੇ ਨੀ॥੩੮॥ ਹੀਰਾਸਿੰਘ ਨੇ ਜੱਲੇ ਨੂੰ ਮਾਰਕੇ ਜੀ ਜਵਾਹਰਸਿੰਘ ਵਜ਼ੀਰ ਬਨਾਂਵਦੇ ਨੀ॥ਤਰਫ ਜੰਮੂੰ ਪਹਾੜ ਦੀ ਹੋ ਟੁਰੇ ਰਾਹੀਂ ਸ਼ੋਰ ਖਰੂਦ ਮਚਾਂਵਦੇ ਨੀ॥ਓਥੋਂ ਰਾਜਾ ਗੁਲਾਬਸਿੰਘ ਬੰਨ੍ਹ ਆਂਦਾ ਕੈਂਠੇ ਫੇਰ ਲੈਕੇ ਗਲੀਂ ਪਾਂਵਦੇ ਨੀ॥ ਸ਼ਾਹਮੁਹੰਮਦਾ ਅਸਾਂਹੁਣ ਕਜ਼ੇ ਲੈਣੇ ਜਵਾਹਰਸਿੰਘ ਨੂੰ ਆਖ ਸੁਨਾਂਵਦੇ ਨੀ॥੩੯॥

Digitized by Panjab Digital Library / www.panjabdigilib.org

ਕਿਹਾ ਬੁਰਛਿਆਂ ਆਨ ਅੰਧੇਰ ਪਾਇਆ ਜੇਹੜਾ ਬਹੇ ਗੱਦੀ ਓਨੂੰ ਮਾਰ ਲੈਂਦੇ॥ ਕੜੇ ਕੰਠੇ ਇਨਾਮ ਰੁਪਏ ਬਾਰਾਂ ਕਦੇਂ ਪੰਜ ਤੇ ਸੱਤ ਨਾ ਚਾਰ ਲੈਂਦੇ॥ ਕਈ ਭੂਰੇ ਨੀ ਕਿਲੇ ਦੀ ਲੁਟ ਕਰਕੇ ਕਈ ਸ਼ਹਿਰ ਦੇ ਲੁਟ ਬਜ਼ਾਰ ਲੈਂਦੇ॥ ਸ਼ਾਹ ਮੁਹੰਮਦਾ ਚੜ੍ਹੇ ਮਥੈਲ ਭਈਏ ਪੈਸਾ ਤਲਬ ਦਾ ਨਾਲ ਪੈਜ਼ਾਰ ਲੈਂਦੇ ॥ ੪੦ ॥ ਪਿੱਛੇ ਇੱਕ ਸਰਕਾਰ ਦੇ ਖੇਡ ਵਿਚ ਲੀ ਪਈ ਨਿੱਤ ਹੁੰਦੀ ਮਾਰੋ ਮਾਰ ਮੀਆਂ॥ ਸਿੰਘਾਂ ਮਾਰ ਸਰਦਾਰਾਂ ਦਾ ਨਾਸ ਕੀਤਾ ਸਭੇ ਕਤਲ ਹੋਏ ਵਾਰੋ ਵਾਰ ਮੀਆਂ॥ ਸਿਰ ਫੌਜ ਦੇ ਰਹਿਆ ਨਾ ਕੋਈ ਕੁੰਡਾ ਹੋਏ ਸ਼ੁਤਰ ਜਿਉਂ ਬਾਝ ਮੁਹਾਰ ਮੀਆਂ॥ ਸ਼ਾਹ ਮੁਹੰਮਦਾ ਫਿਰਨ ਸਰਦਾਰ ਲੁਕਦੇ ਭੂਤ ਮੰਡਲੀ ਹੋਈ ਤਿਆਰ ਮੀਆਂ॥ ੪੧ ॥ ਜਵਾਹਰ-ਸਿੰਘ ਦੇ ਉਤੇ ਨੀ ਚੜੇ ਸਾਰੇ ਮੱਥਾ ਖੂਨੀਆਂ ਵਾਂਗਰ ਵੱਟਿਓਨੇ॥ ਡਰਦਾ ਭੁਾਨਜੇ ਨੂੰ ਲੈਕੇ ਮਿਲਣ ਆਯਾ ਅੱਗੋਂ ਨਾਲ ਸੰਗੀਨਾਂ ਦੇ ਫੱਟਿਓਨੇ॥ ਸੀਖਾਂ ਨਾਲ ਉਤੂੰ ਬਕੇ ਫੀਲ ਉੱਤੋਂ ਕੱਢ ਹੌਦਿਓਂ ਜ਼ਿਮੀ ਤੇ ਸੱਟਿਓਨੇ॥ ਸ਼ਾਹ ਮੁਹੰਮਦਾ ਵਾਸਤੇ ਪਾਇ ਰਹਿਆ ਸਿਰ ਨਾਲ ਤਲਵਾਰ ਦੇ ਕੱਟਿਓਨੇ ॥੪੨ ॥ਮਾਈ ਕੈਦ ਕਨਾਤ ਦੇ ਵਿੱਚ ਕੀਤੀ ਕਿਸ ਨੂੰ ਰੋਇਕੇ ਪਈ ਸੁਨਾਵਨੀ ਹੈਂ ॥ ਤੇਰਾ ਕੌਨ ਹਿਮਾਇਤੀ ਸੁਨਨਵਾਲਾ ਜਿਸਨੂੰ ਪਾਇਕੇ ਵੈਨ ਵਿਖਾਵਨੀ ਹੈਂ॥ ਕੇਹੜੇ ਪਾਤਸ਼ਾਹ ਦਾ ਬੇਟਾ ਮੋਇਆ ਸਾਥੋਂ ਜੇਹੜੇ ਡੂਗੜੇ ਵੈਣ ਤੂੰ ਪਾਵਨੀ ਹੈਂ॥ ਸ਼ਾਹ ਮੁਹੰਮਦਾ ਵੇਹ ਇਨਾਂ ਮਸਾਨੂੰ ਸਾਡੇ ਜੋਰ ਤੇ ਰਾਜ ਕਮਾਵਨੀ ਹੈਂ॥ ੪੩॥ ਪਈ ਝੂਰਦੀ ਹੈਰਾਨੀ ਜਿੰਦ ਕੌਰਾਂ ਕਿਥੋਂ ਕੱਢਾਂ ਮੈਂ ਕਲਗੀਆਂ ਨਿੱਤ ਤੋੜੇ ॥ ਮੇਰੇ ਸਾਹਮਣੇ ਕੋਹਿਆ ਵੀਰ ਮੇਰਾ ਜਿਸ ਦੀ ਤਾਬਿਆ ਲੱਖ ਹਜ਼ਾਰ ਘੋੜੇ॥ ਕਿੱਥੋਂ

Digitized by Panjab Digital Library / www.panjabdigilib.org

ਕੱਢਾਂ ਮੈਂ ਦੇਸ ਫ਼ਰੰਗੀਆਂ ਦਾ ਕੋਈ ਮਿਲੇ ਜੋ ਏਨਾਂ ਦਾ ਗਰਬ ਤੋੜੇ॥ ਸ਼ਾਹਮੁਹੰਮਦਾ ਓਸਥੋਂ ਜਾਨ ਵਾਰਾਂ ਜੁਵਾਹਰ ਸਿੰਘ ਦਾ ਵੈਰ ਜੋ ਕੋਈ ਮੋੜੇ ॥੪੪॥ ਮੈਨੂੰ ਆਨ ਕੁਫੇਰਿਓਂ ਘੂਰਦੇ ਨੀ ਲੈਂਦੇ ਮੁਫ਼ਤ ਇਨਾਮ ਰੁਪਏ ਬਾਰਾਂ॥ ਜੱਟੀ ਹੋਵਾਂ ਤਾਂ ਕਰਾਂ ਪੰਜਾਬ ਰੰਡੀ ਸਾਰੇ ਦੇਸ ਦੇ ਵਿੱਚ ਚਾ ਤੁਰਨ ਵਾਰਾਂ॥ ਛੱਡਾਂ ਨਹੀਂ ਲਾਹੌਰ ਦੇ ਵੜਨ ਜੋਗੇ ਸਣੇ ਵੱਡਿਆਂ ਅਫਸਰਾਂ ਜਮਾਦਾਰਾਂ ॥ ਪਏ ਰੁਲਣਗੇ ਵਿੱਚ ਪਰਦੇਸ ਮੁਰਦੇ ਸ਼ਾਹਮੁਹੰਮਦਾ ਮਾਰਨੀ ਏਸ ਮਾਰਾਂ॥੪੫॥ ਜਿਨਾਂ ਮਾਰਿਆ ਕੋਹਿਕੇ ਵੀਰ ਮੇਰਾ ਮੈਂ ਤਾਂ ਕਰਾਂਗੀ ਓਨਾਂ ਦੀਆਂ ਜੰਡੀਆਂ ਨੀ ॥ ਧ੍ਰੁਮਾ ਜਾਨ ਵਲਾਇਤੀ ਪੇਸ ਜਾਨਾਂ ਪਾਵਾਂ ਬੱਕਰੇ ਵਾਂਗ ਚਾ ਵੰਡੀਆਂ ਨੀ॥ ਚੂੜੇ ਲਹਿਣਗੇ ਬਹੁਤ ਸੁਹਾਗਣਾਂ ਦੇ ਨੱਥ ਚੌਂਕ ਤੇ ਵਾਲੀਆਂ ਡੰਡੀਆਂ ਨੀ॥ ਸ਼ਾਹਮੁਹੰਮਦਾ ਪੈਣਗੇ ਵੈਣ ਡੂੰਘੇ ਜਦੋਂ ਬਹਿਣ ਪੰਜਾਬਣਾਂ ਰੰਡੀਆਂ ਨੀ॥੪੬॥ ਅਰਜ਼ੀ ਲਿਖੀ ਫਰੰਗੀ ਨੂੰ ਕੁੰਜ ਗੋਸ਼ੇ ਪਹਿਲੇ ਆਪਣਾ ਸੁਖ ਅਨੰਦ ਵਾਰੀ॥ ਤੇਰੀ ਵੱਲ ਮੈਂ ਫੌਜ ਨੂੰ ਭੇਜਨੀਆਂ ਖਰੇ ਕਰੀਂ ਤੂੰ ਏਨ੍ਹਾਂ ਦੇ ਦੰਦ ਵਾਰੀ॥ ਜੇਹੜਾ ਜ਼ੋਰ ਤੂੰ ਆਪਣਾ ਸਭ ਲਾਵੀਂ ਪਿੱਛੇ ਖਰਚ ਮੈਂ ਕਰਾਂਗੀ ਬੰਦ ਵਾਰੀ॥ ਸ਼ਾਹਮੁਹੰਮਦਾ ਫੇਰ ਨਾ ਅਉਨ ਮੁੜਕੇ ਮੈਨੂੰ ਏਤਨੀ ਬਾਤ ਪਸੰਦ ਵਾਰੀ॥੪੭॥ ਪਹਿਲੇ ਪਾਰ ਦਾ ਮੁਲਖ ਤੂੰ ਮੱਲ ਸਾਡਾ ਆਪੇ ਖਾ ਗੁਸਾ ਤੈਥੀਂ ਆਵਨੀਗੇ ॥ ਸੋਈ ਲੜਨਗੇ ਹੋਣ ਬੇਖਬਰ ਜੇਹੜੇ ਮੱਥਾ ਕਦੀ ਸਰਦਾਰਨਾ ਡਾਹੁਨੀਗੇ ॥ ਏਸੇ ਵਾਸਤੇ ਫੌਜ ਮੈਂ ਖਾ ਛੱਡੀ ਕਈ ਭਾਂਜ ਅਚਾਨਕ ਪਾਵਨੀਗੇ ॥ ਸ਼ਾਹਮੁਹੰਮਦਾ ਲਾਟ ਜੀ ਕਟਕ ਤੇਰੇ ਮੇਰੇ ਗਲੋਂ ਤਗਾਦੜਾ ਲਾਹੁਣੀਗੇ ॥੪੮॥ ਲੰਦਨ ਕੰਪਨੀ

Digitized by Panjab Digital Library | www.panjabdigilib.org

ਸਾਹਿਬ ਕਿਤਾਬ ਡਿਠੀ ਇਨਾਂ ਲਾਟਾਂ ਵਿੱਚੋਂ ਕੌਣਲੜੇ ਗਾਜੀ ॥
ਜੱਜਲਾਟ ਨੇ ਚੁਕਿਆ ਆਨ ਬੀੜਾ ਅਬੀ ਸਿੱਖ ਸਿਉਂ ਜਾਇਕੇ
ਲੜੇਗਾ ਜੀ ॥ ਘੰਟੇ ਤੀਨ ਮੈ ਜਾ ਲਾਹੌਰ ਮਾਰੂੰ ਇਸ ਬਾਤ
ਮੇਂ ਫ਼ਰਕ ਨਾ ਪੜੇਗਾ ਜੀ ॥ ਸ਼ਾਹਮੁਹੰਮਦਾ ਵਾਗਣੇ ਤੇਰੁਵੀਂ ਨੂੰ
ਸਾਹਿਬ ਸ਼ਹਿਰ ਲਹੌਰ ਵਿਚ ਵੜੇਗਾ ਜੀ॥੪੯॥ ਵਜੀਤੂਰਮ
ਤੰਬੂਰ ਕਰਨੈਲ ਸ਼ੁਤਰੀ ਤੰਬੂ ਬੈਰਕਾਂ ਨਾਲ ਨਿਸ਼ਾਨਮੀਆਂ ॥
ਕੋਤਲਬੱਘੀਆਂਪਾਲਕੀ ਤੋਪਖਾਨੇ ਦੂਰਬੀਨਚੰਗੀ ਸਾਇਬਾਨ
ਮੀਆਂ ॥ ਚੜਿਆਨੰਦਨੋਂ ਲਾਟ ਉਠਾਇ ਬੀੜਾ ਡੇਰਾ ਪਾਂਵਦਾ
ਵਿੱਚ ਮੈਦਾਨਮੀਆਂ ॥ ਸ਼ਾਹਮੁਹੰਮਦਾਗੋਰਿਆਂ ਛੇੜਛੇੜੀ ਮੁਲਖ
ਪਾਰਦਾ ਮੱਲਿਆ ਆਨ ਮੀਆਂ ॥ ੫੦ ॥ ਫ਼ਰਾਸੀਸਾਂਨੂੰ ਅੰਦਰੋਂ
ਹੁਕਮ ਹੋਯਾ ਤੁਸੀ ਜਾਓਖਾਂ ਤਰਫ ਕਸ਼ਮੀਰਨੂੰਜੀ ॥ ਉਨਾਰੱਬ
ਦਾ ਵਾਸਤਾ ਪਾਇਆਈਮਾਈ ਵੜੀਂ ਨਾਕੁਝਤਕਸੀਰਨੂੰਜੀ ॥
ਪਾਰੋਂ ਮੁਲਕ ਫ਼ਰੰਗੀਆਂ ਮਲ ਲਿਆਅਸੀਂ ਮਾਰਾਂਗੇ ਓਸਦੇਪੀਰ
ਨੂੰਜੀ॥ਸ਼ਾਹਮੁਹੰਮਦਾ ਲੜਾਂਗੇ ਹੋਰ ਪਰਿਓਂ ਅਸਾਂ ਡੱਕਣਾਂਓਸ
ਵਹੀਰਨੂੰਜੀ॥੫੧॥ਮਾਈਆਖਿਆ ਸੱਭ ਚੜ ਜਾਨ ਫੌਜਾਂ ਬੂਹੇ
ਸ਼ਹਿਰਦੇਰਹਿਨਨਾਸੱਖਣੇਜੀ॥ਮੁਸਲਮਾਨੀਆਂਪੜਤਲਾਂਰਹਿ
ਣਏਥੇਘੋੜਚੜੇਨਹੀਂਪਾਸ ਰੱਖਨੇਜੀ ॥ ਕਲਗੀਵਾਲੜੇਮੋਹਰੇ
ਹੋਣਅੱਗੇਅੱਗੇਹੋਰਗ਼ਰੀਬਨਾਧੱਕਣੇਜੀ॥ ਸ਼ਾਹਮੁਹੰਮਦਾਜਿਨਾਂ
ਦੀ ਤਲਬਤੇਰਾਂਮਜ਼ੇ ਤਿਨਾਂ ਲੜਾਈਦੇ ਚੱਖਣੇ ਜੀ॥ ੫੨ ॥
ਸਾਰੇਪੰਥਨੂੰਸੱਦਕੇਕਹਿਨਲੱਗੀਮੈਥੋਂ ਗਏਖ਼ਜਾਨੇਨਿਖੁਟਵਾਰੀ
॥ ਜਮਨਾ ਤੀਕਰ ਪਿਆਹੈ ਦੇਸ ਸੁੰਞਾ ਖਾਓ ਦੇਸ ਫ਼ਰੰਗੀ ਦਾ
ਲੱਟਵਾਰੀ ॥ ਮਾਰੋਸ਼ਹਿਰਫਿਰੋਜਪੁਰਲੁਦਿਹਾਨਾ ਸੁੱਟੋਛਾਵਨੀ

Digitized by Panjab Digital Library / www.panjabdigilib.org

ਓਸਦੀ ਪੁੱਟ ਵਾਰੀ॥ ਸ਼ਾਹ ਮੁਹੰਮਦਾ ਲਵੋ ਇਨਾਮ ਮੈਥੋਂ ਕੜੇ ਕੈਂਠੇ ਮੈਂ ਦੇਵਾਂਗੀ ਸੁੱਟਵਾਰੀ॥ ੫੩॥ ਸਿੰਘਾਂ ਆਖਿਆ ਲੜਾਂਗੇ ਹੋ ਵੱਟੇ ਸਾਨੂੰ ਖਬਰ ਘੱਲੀਂ ਦਿਨੇ ਰਾਤ ਮਾਈ॥ ਤੇਰੀ ਨੌਕਰੀ ਵਿਚ ਨਾ ਫ਼ਰਕ ਕਰਸਾਂ ਭਾਵੇਂ ਖੂਹ ਘੱਤੀਂ ਭਾਵੇਂ ਖਾਤ ਮਾਈ॥ ਸਿੰਘਾਂ ਬੋਲੀਓਂ ਮੂਲ ਨਾ ਸਹੀ ਕੀਤਾ ਕੇ ਕੁਛ ਕਰਨ ਲਗੀ ਸਾਡਾ ਘਾਤ ਮਾਈ॥ ਸ਼ਾਹ ਮੁਹੰਮਦਾ ਅਜੇ ਨਾ ਜਾਣਿਓ ਨੇ ਖ਼ਾਲੀ ਪਈ ਨਾਂ ਚੌਪੜੀ ਪ੍ਰਾਤ ਮਾਈ॥ ੫੪॥ ਦਿੱਤੀ ਮਾਈ ਨੇ ਜਦੋਂ ਦਿਲਬਰੀ ਭਾਰੀ ਸਿੰਘ ਬੈਠੇ ਨੀ ਹੋਇ ਸੁਚੇਤ ਮੀਆਂ॥ ਸੱਚੇ ਸਾਹਿਬ ਦੇ ਹੱਥ ਨੀ ਸੱਭ ਗੱਲਾਂ ਕਿਸੇ ਹਾਰ ਦੇਵੇ ਕਿਸੇ ਜੇਤ ਮੀਆਂ॥ ਇਕ ਲੱਖ ਬੇਟਾ ਸਵਾ ਲੱਖ ਪੋਤਾ ਰਾਵਣ ਮਾਰਿਆ ਘਰ ਦੇ ਭੇਤ ਮੀਆਂ॥ ਸ਼ਾਹ ਮੁਹੰਮਦਾ ਜਾਣਦਾ ਜੱਗ ਸਾਰਾ ਕੋਈ ਸੂਰਮੇ ਅਉਂਨਗੇ ਖੇਤ ਮੀਆਂ॥ ੫੫॥ ਸਿੰਘਾਂ ਸਾਰਿਆਂ ਬੈਠ ਗੁਰਮਤਾ ਕੀਤਾ ਚਲੋ ਜਾਇ ਫਰੰਗੀ ਨੂੰ ਮਾਰੀਏ ਜੀ॥ ਇੱਕ ਵਾਰੀ ਜੇ ਸਾਹਮਣੇ ਹੋਇ ਸਾਡੇ ਇੱਕ ਘੜੀ ਵਿਚ ਮਾਰ ਉਤਾਰੀਏ ਜੀ॥ ਭਾਈ ਵੀਰ ਸਿੰਘ ਜੇਹੇ ਅਸਾਂ ਨਹੀਂ ਛੱਡੇ ਅਸੀਂ ਕਦੀ ਨਾ ਓਸ ਥੋਂ ਹਾਰੀਏ ਜੀ॥ ਸ਼ਾਹ ਮੁਹੰਮਦਾ ਮਾਰਕੇ ਲੁੱਦੇਹਾਣਾ ਫੌਜਾਂ ਦਿਲੀ ਦੇ ਵਿੱਚ ਉਤਾਰੀਏ ਜੀ॥ ੫੬॥ ਜ਼ਬਤ ਕਰਾਂਗੇ ਮਾਲ ਫ਼ਰੰਗੀਆਂ ਦੇ ਓਥੋਂ ਲਿਆਵਾਂਗੇ ਦੌਲਤਾਂ ਬੋਰੀਆਂ ਨੀ॥ ਪਿੱਛੋਂ ਵੜਾਂਗੇ ਓਹਨਾਂ ਦੇ ਸਤਰਖਾਨੇ ਬੰਨ ਲਿਆਵਾਂਗੇ ਓਹਨਾਂ ਦੀਆਂ ਗੋਰੀਆਂ ਨੀ॥ ਕਾਬਲ ਵਿੱਚ ਪਠਾਣ ਜਿਉਂ ਅਲੀ ਅਕਬਰ ਮਾਰ ਵਢਕੇ ਕੀਤੀਆਂ ਪੋਰੀਆਂ ਨੀ॥ ਸ਼ਾਹ ਮੁਹੰਮਦਾ ਲਵਾਂਗੇ ਫੇਰ ਕੈਂਠੇ ਤਿਲੇਦਾਰ ਜੋ ਰੇਸ਼ਮੀ ਡੋਰੀਆਂ ਨੀ॥ ੫੭॥ ਝੰਡੇ ਨਿੱਕਲੇ ਕੂਚ ਦਾ ਹੁਕਮ ਹੋਯਾ ਚੜ੍ਹੇ ਸੂਰਮੇ

Digitized by Panjab Digital Library / www.panjabdigilib.org

ਸਿੰਘ ਦਲੇਰ ਮੀਆਂ ॥ ਚੜ੍ਹੇ ਪੁੱਤ੍ਰ ਸਰਦਾਰਾਂ ਦੇ ਛੈਲ ਬਾਂਕੇ ਜੈਸੇ ਬੇਲਿਓਂ ਨਿਕਲਦੇ ਸ਼ੇਰ ਮੀਆਂ॥ ਚੜ੍ਹੇ ਸੱਭ ਮਝੈਲ ਦੂਾਬੀਏ ਜੀ ਜਿਨਾਂ ਕਿਲੇ ਨਿਵਾਏ ਹੈਂ ਢੇਰ ਮੀਆਂ। ਸ਼ਾਹ ਮੁਹੰਮਦਾ ਚੜ੍ਹੇ ਜਮੂਰ ਖਾਨੇ ਹੋਯਾ ਹੁਕਮ ਨਾ ਲਾਂਵਦੇ ਦੇਰ ਮੀਆਂ ॥੫੮॥ ਸ਼ਾਮ ਸਿੰਘ ਸਰਦਾਰ ਨੇ ਕੂਚ ਕੀਤਾ ਜੱਲੇ ਵਾਲੀਏ ਬਣਤ ਬਨਾਂਵਦੇ ਨੀ॥ ਆਏ ਹੋਰ ਪਹਾੜ ਦੇ ਸੱਭ ਰਾਜੇ ਜੇੜ੍ਹੇ ਤੇਗ ਦੇ ਧਨੀ ਕਹਾਂਵਦੇ ਨੀ ॥ ਆਏ ਸੱਭ ਮਝੈਲ ਦੁਆਬੀਏ ਜੀ ਸੰਧਾਵਾਲੀਏ ਕਾਠੀਆਂ ਪਾਂਵਦੇ ਨੀ॥ ਸ਼ਾਹ ਮੁਹੰਮਦਾ ਚੜ੍ਹੀ ਅਕਾਲ ਰਜਮਟ ਖੰਡੇ ਸਾਰ ਦੇ ਛਿਕਲ ਕਰਾਂਵਦੇ ਨੀ ॥੫੯॥ ਮਜ਼ਹਰ ਅਲੀ ਤੇ ਮਾਖੇ ਖਾਂ ਕੂਚ ਕੀਤਾ ਤੋਪਾਂ ਸ਼ਹਿਰ ਥੀਂ ਬਾਹਰ ਨਿਕਾਲੀਆਂ ਨੀ ॥ ਬੇੜਾ ਚੜ੍ਹਿਆ ਸੁਲਤਾਨ ਮਹਮੂਦ ਵਾਲਾ ਤੋਪਾਂ ਹੋਰ ਅਮਾਮ ਸ਼ਾਹ ਵਾਲੀਆਂ ਨੀ॥ ਇਲਾਹੀ ਬਖ਼ਸ਼ ਪਟੋਲੀ ਨੇ ਮਾਂਜਕੇ ਜੀ ਧੂਪ ਦੇਇ ਇਕੇ ਤਖਤ ਬਹਾਲੀਆਂ ਨੀ ॥ ਸ਼ਾਹ ਮੁਹੰਮਦਾ ਐਸੀਆਂ ਲੈਸ ਹੋਈਆਂ ਬਿਜਲੀ ਵਾਂਗ ਜਿਉਂ ਦੇਨ ਦਿਖਾਲੀਆਂ ਨੀ ॥ ੬੦ ॥ ਸੁਨਕੇ ਖ਼ਬਰ ਫ਼ਰੰਗੀ ਦੀ ਚੜ੍ਹੇ ਸੱਭੇ ਫੌਜਾਂ ਬੇਮੁਹਾਰੀਆਂ ਹੋਇ ਤੁਰੀਆਂ ॥ ਅੱਗੇ ਵਾਰ ਕੁਵਾਰ ਨਾ ਕਿਸੇ ਡਿੱਠਾ ਇਕ ਦੂਸਰੇ ਦੇ ਅੱਗੇ ਲਗ ਟੁਰੀਆਂ॥ ਅੱਗੇ ਤੋਪਾਂ ਦੇ ਧਨੀ ਭੀ ਹੈਨ ਗੋਰੇ ਵਿੰਗਾਂ ਪਹਿਨ ਖਲੋਤੀਆਂ ਨਹੀਂ ਕੁੜੀਆਂ॥ ਸ਼ਾਹ ਮੁਹੰਮਦਾ ਵਰਜਦੇ ਜਾਂਦਿਆਂ ਨੂੰ ਫੌਜਾਂ ਹੋ ਮੋਹਾਨੀਆਂ ਕਦੋਂ ਮੁੜੀਆਂ ॥ ੬੧॥ ਚੜ੍ਹੇ ਸ਼ਹਿਰ ਲਾਹੌਰ ਥੀਂ ਮਾਰ ਧਉਂਸੇ ਸੱਭੇ ਗਰਬ ਹੰਕਾਰ ਦੇ ਨਾਲ ਤੁਰਦੇ॥ ਉਰੇ ਦੋਹਾਂ ਦਰਿਆਵਾਂ ਤੇ ਨਹੀਂ ਅਟਕੇ ਪੱਤਣ ਲੰਘੇ ਨੀ ਜਾ ਫੀਰੋਜ਼ਪੁਰ ਦੇ ॥ ਅੱਗੇ ਛੇੜਿਆ ਨਹੀਂ ਫਰੰਗੀਆਂ ਨੇ ਦੂਹਾਂ ਧਿਰਾਂ ਦੇ

Digitized by Panjab Digital Library | www.panjabdigilib.org

ਰੁਲਨਗੇ ਬਹੁਤ ਮੁਰਦੇ ॥ ਸ਼ਾਹਮੁਹੰਮਦਾ ਭੱਜਨਾਂ ਰਣੋਂ ਭਾਰੀ ਜੁਟੇ ਸੂਰਮੇਂ ਆਖ ਤੂੰ ਕਦੋਂ ਮੁੜਦੇ ॥ ੬੨ ॥ ਲੱਗੀ ਧਮਕ ਸਾਰੇਹਿੰਦੁਸਤਾਨਅੰਦਰ ਦਿੱਲੀ ਆਗਰੇ ਹਾਂਸੀਹਸਾਰ ਮੀਆਂ ॥ ਬੀਕਾਨੇਰ ਲਖਨੌਰ ਭਟਨੇਰ ਜੈਪੁਰ ਪਈਆਂ ਭਾਜੜਾਂ ਜਮਨਾਂ ਤੋਂ ਪਾਰਮੀਆਂ॥ਚੱਲੀਸੱਭ ਪੰਜਾਬਦੀ ਬਾਦਸ਼ਾਹੀਨਹੀਂ ਦਲਾਂ ਦਾਅੰਤ ਸ਼ੁਮਾਰਮੀਆਂ ॥ ਸ਼ਾਹਮੁਹੰਮਦਾ ਕਿਸੇ ਨ ਅਟਕਣਾਈ ਸਿੰਘ ਲੈਨਗੇ ਦਿੱਲੀ ਨੂੰ ਮਾਰ ਮੀਆਂ ॥ ੬੩ ॥ ਅਰਜ਼ੀ ਲਿਖੀ ਫ਼ਰੰਗੀਆਂਖਾਲਸੇਨੂੰਤੁਸੀਕਾਸਨੂੰ ਜੰਗਮਚਾਂਵਦੇਹੋ॥ਮਹਾਰਾਜ ਦੇ ਨਾਲ ਸੀ ਨੇਮ ਸਾਡਾ ਤੁਸੀ ਸੁਤੀਆਂ ਕਲਾਂ ਜਗਾਂਵਦੇ ਹੋ ॥ ਕਈ ਲਾਖ ਰੁਪਈਆ ਲੈ ਜਾਹੋ ਸਾਥੋਂ ਦਿਆਂ ਹੋਰ ਜੋ ਤੁਸੀ ਫ਼ਰਮਾਂਵਦੇਹੋ॥ਸ਼ਾਹਮੁਹੰਮਦਾਅਸਾਂਨਾਮੂਲਲੜਨਾਂਤੁਸੀਏਤਨਾ ਜ਼ੋਰਕਿਉਂ ਲਾਂਵਦੇਹੋ॥੬੪॥ ਸਿੰਘਾਂ ਲਿਖਿਆ ਖ਼ਤ ਫ਼ਰੰਗੀਆਂ ਨੂੰ ਤੈਨੂੰ ਮਾਰਾਂਗੇ ਅਸੀ ਵੰਗਾਰਕੇ ਜੀ॥ ਸਾਨੂੰ ਨਹੀਂ ਰੁਪਯਾਂ ਦੀ ਲੋੜ ਕਾਈ ਭਾਵੇਂ ਦੇ ਤੂੰ ਢੇਰ ਉਸਾਰਕੇ ਜੀ॥ ਓਹ ਪੰਥ ਤੇਰੇ ਉਤੇ ਆਨ ਚੜ੍ਹਿਆ ਜੇੜ੍ਹਾ ਆਯਾ ਸੀ ਜੰਮੂੰ ਨੂੰ ਮਾਰਕੇ ਜੀ॥ਸ਼ਾਹ ਮੁਹੰਮਦਾਸਾਮਨੇਡਾਹਤੋਪਾਂਸੂਰੇਕੱਢਮੈਦਾਨਨਿਤਾਰਕੇਜੀ॥੬੫ ॥ ਪੈਂਚ ਲਿਖਦੇ ਸਾਰੀਆਂ ਪ ਤਲਾਂ ਦੇ ਸਾਡੀ ਅੱਜ ਹੈ ਵਡੀ ਚਲੰਤ ਮੀਆਂ ॥ ਵੀਰਸਿੰਘ ਨੂੰ ਮਾਰਿਆ ਡਾਹ ਤੋਪਾਂ ਨਹੀਂ ਛਡਿਆ ਸਾਧਤੇ ਸੰਤਮੀਆਂ॥ ਅਸਾਂ ਮਾਰੇ ਚੌਫੇਰੇ ਦੇ ਕਿਲੇ ਭਾਰੇ ਅਸਾਂ ਮਾਰਿਆ ਕੁਲੂ ਭਵੰਤ ਮੀਆਂ ॥ ਸ਼ਾਹਮੁਹੰਮਦਾ ਗੱਲ ਤਾਂ ਸੋਈ ਹੋਣੀ ਜੇਹੜੀ ਕਰੇਗਾ ਖਾਲਸਾ ਪੰਥ ਮੀਆਂ ॥ ੬੬ ॥ ਦੂਰਬੀਨ ਅੰਗ੍ਰੇਜ਼ ਨੇ ਹਥ ਲੈਕੇ ਕੀਤਾ ਫੌਜ ਦਾ ਸੱਭ ਸ਼ੁਮਾਰ

Digitized by Panjab Digital Library | www.panjabdigilib.org

ਮੀਆਂ ॥ ਜਿਨੀ ਬਾਈਂ ਸੀ ਜਮਾ ਜਮੂਰ ਖਾਨੇ ਕੀਤੇ ਸਾਹਬ ਮਾਲੂਮ ਹਜ਼ਾਰ ਮੀਆਂ॥ਦਾਰੂਵੰਡਿਆਸੂਰਿਆਂ ਜੰਗੀਆਂ ਨੂੰ ਦੇ ਦੇ ਬੋਤਲਾਂਕੈਫਖੁਮਾਰ ਮੀਆਂ॥ਸ਼ਾਹਮੁਹੰਮਦਾ ਪੀ ਸ਼ਰਾਬ ਗੋਰੇ ਹੋਏ ਜੰਗ ਨੂੰ ਤੁਰਤ ਤਿਆਰ ਮੀਆਂ ॥ ੬੭ ॥ ਇਕ ਪਿੰਡ ਦਾ ਨਾਮਜੋਮੁਦਕੀਸੀਉਥੇਭੁਰੀਸੀਪਾਨੀਦੀ ਖੱਡ ਮੀਆਂ॥ਘੋੜਚੜੇ ਅਕਾਲੀਏ ਨਵੇਂ ਸਾਰੇ ਛੇਡੇ ਦਿਤੇ ਨੀ ਜਾਇਕੇ ਗੱਡ ਮੀਆਂ ॥ ਤੋਪਾਂ ਚੱਲੀਆਂ ਕਟਕ ਫ਼ਰੰਗੀਆਂ ਦੇ ਗੋਲੇ ਤੋੜ ਦੇ ਮਾਸ ਤੇ ਹੱਡਮੀਆਂ॥ਸ਼ਾਹਮੁਹੰਮਦਾ ਪਿਛਾਂਨੂੰ ਉੱਠਨੱਠੇਤੋਪਾਂਸੱਭ ਆਏ ਓਥੇ ਛੱਡ ਮੀਆਂ ॥੬੮॥ ਡੇਰੇ ਆਨਕੇ ਬੈਠ ਸਲਾਹ ਕਰਦੇ ਐਤਵਾਰ ਅਸੀਂ ਖੰਡਾਵਤਾਂਗੇਜੀ॥ਤੇਜਾਸਿੰਘਦੀਵਡੀ ਉਡੀਕ ਸਾਨੂੰ ਉਸਦੇਆਏ ਬਗ਼ੈਰ ਨਾ ਲੜਾਂਗੇਜੀ ॥ ਸਰਫਾ ਜਾਨਦਾ ਨਹੀਂ ਜੋਤਦੇ ਕਰਨਾ ਜਦੋਂ ਵਿੱਚਮੈਦਾਨਦੇਵੜਾਂਗੇ ਜੀ ॥ ਸ਼ਾਹ ਮੁਹੰਮਦਾ ਇੱਕਦੂੰ ਇੱਕ ਹੋਵੇ ਡੇਰੇ ਚੱਲ ਫ਼ਰੰਗੀ ਦੇ ਵੜਾਂਗੇ ਜੀ ॥ ੬੯॥ਤੇਜਾਸਿੰਘ ਭੀ ਲਸ਼ਕਰੀਂ ਆਨ ਵੜਿਆ ਹੁਦੇਦਾਰ ਸੱਭੇ ਓਥੇਆਂਵਦੇਨੀ ॥ ਕਰੋਹੁਕਮ ਤੇ ਡੇਰਾ ਉਠਾਈਏਜੀ ਪਏ ਸਿੰਘ ਕਚੀਚੀਆਂ ਖਾਂਵਦੇਨੀ॥ਕੂੰਜਾਂਨਜ਼ਰਆਈਆਂਬਾਜਾਂਭੁਖਿਆਂਨੂੰ ਅੱਖੀਂ ਵੇਖਿਆਂ ਚੋਟ ਚਲਾਂਵਦੇਨੀ॥ ਸ਼ਾਹਮੁਹੰਮਦਾ ਉਸਥੋਂ ਹੁਕਮ ਲੈਕੇ ਹੱਲਾ ਕਰਨਦੀ ਡੌਲ ਬਨਾਂਵਦੇਨੀ ॥ ੭੦ ॥ ਫੇਰੂ ਸ਼ਹਿਰ ਦੇ ਹੇਠ ਜਾਂ ਖੇਤ ਰੁੱਧੇ ਤੋਪਾਂ ਚੱਲੀਆਂ ਨੀ ਵਾਂਗ ਤੋਰਿਆਂ ਦੇ॥ਸਿੰਘਸੂਰਮੇਂ ਆਨ ਮੈਦਾਨ ਲੱਥੇ ਗੰਜ ਲਾਹ ਸੁੱਟੇ ਓਨਾਂ ਗੋਰਿਆਂਦੇ॥ਵੱਡੇਲਾਟ ਨੇ ਅੰਤਨੂੰ ਖਾਇ ਗੁੱਸਾ ਫੇਰ ਦਿੱਤੇ ਨੀ ਲੱਖ ਢੰਡੋਰਿਆਂਦੇ॥ਸ਼ਾਹਮੁਹੰਮਦਾ ਰੰਡ ਬੈਠਾਇ ਨੰਦਨ ਸਿੰਘ

Digitized by Panjab Digital Library | www.panjabdigilib.org

ਜਾਨ ਨਾਹੀਂ ਨਾਲ ਜੋਰਿਆਂ ਦੇ ॥ ੭੧ ॥ ਹੁਕਮ ਲਾਟ ਕੀਤਾ ਲਸ਼ਕਰ ਆਪਣੇ ਨੂੰ ਤੁਸਾਂ ਲਾਜ ਅੰਗ੍ਰੇਜ਼ਦੀ ਰਖਣੀ ਜੀ॥ ਸਿੰਘਾਂ ਮਾਰਕੇ ਕਟਕ ਮੁਕਾਇ ਦਿੱਤੇ ਹਿੰਦੁਸਤਾਨੀ ਤੇ ਪੂਰਬੀ ਦੱਖਣੀ ਜੀ॥ ਨੰਦਨ ਟਾਪੂਆਂ ਵਿੱਚ ਕੁਰਲਾਟ ਪਿਆ ਕੁਰਸੀ ਚਾਰ ਹਜ਼ਾਰ ਹੈ ਸੱਖਣੀ ਜੀ॥ ਸ਼ਾਹ ਮੁਹੰਮਦਾ ਤੁਸੀਂ ਪੰਜਾਬੀਓ ਜੀ ਕੀਰਤ ਸਿੰਘ ਸਿਪਾਹੀ ਦੀ ਰੱਖਣੀ ਜੀ ॥ ੭੨ ॥ ਹੋਯਾ ਹੁਕਮ ਅੰਗ੍ਰੇਜ਼ ਦਾ ਤੁਰਤ ਜਲਦੀ ਤੋਪਾਂ ਮਾਰੀਆਂ ਨੀਰ ਦੇ ਆਇ ਪੱਲੇ ॥ ਫੂਕ ਸੱਟੀਆਂ ਸਾਰੀਆਂ ਮੇਖਜ਼ੀਨਾਂ ਸਿੰਘ ਉੱਡਕੇ ਪੱਤਰਾ ਹੋਇ ਚੱਲੇ ॥ ਛੋਲਦਾਰੀਆਂ ਤੰਬੂਆਂ ਛੱਡ ਦੌੜੇ ਕੋਈ ਚੀਜ਼ ਲਈ ਨਹੀਂ ਮੂਲ ਪੱਲੇ ॥ ਓੜਕ ਲਿਆ ਮੈਦਾਨ ਫ਼ਰੰਗੀਆਂ ਨੇ ਸ਼ਾਹ ਮੁਹੰਮਦਾ ਰਣੋ ਨਹੀਂ ਮੂਲ ਹੱਲੇ ॥ ੭੩ ॥ ਉਧਰ ਆਪ ਫਰੰਗੀ ਨੂੰ ਭਾਂਜ ਆਈ ਦੌੜੇ ਜਾਨ ਗੋਰੇ ਦਿੱਤੀ ਕੰਡ ਮੀਆਂ॥ ਚਲੇ ਤੋਪਖਾਨੇ ਸਾਰੇ ਗੋਰਿਆਂ ਦੇ ਮਗਰ ਹੋਈ ਬੰਦੂਕਾਂ ਦੀ ਫੰਡ ਮੀਆਂ॥ ਕਿਨੇ ਜਾਕੇ ਲਿਆਇ ਕੇ ਖ਼ਬਰ ਦਿਤੀ ਨੰਦਨ ਹੋਇ ਬੈਠੀ ਤੇਰੀ ਰੰਡ ਮੀਆਂ ॥ ਸ਼ਾਹ ਮੁਹੰਮਦਾ ਵੇਖ ਮੈਦਾਨ ਜਾਕੇ ਰੁਲਦੀ ਗੋਰਿਆਂ ਦੀ ਪਈ ਝੰਡ ਮੀਆਂ॥ ੭੪ ॥ ਪਹਾੜਾ ਸਿੰਘ ਸੀ ਯਾਰ ਫਰੰਗੀਆਂ ਦਾ ਸਿੰਘਾਂ ਨਾਲ ਸੀ ਓਸ ਦੀ ਗੈਰਸਾਲੀ॥ ਓਹ ਤਾਂ ਭੱਜਕੇ ਲਾਟ ਨੂੰ ਜਾਇ ਮਿਲਿਆ ਗੱਲ ਜਾਇ ਦੱਸੀ ਸਾਰੀ ਭੇਤ ਵਾਲੀ॥ ਏਥੋਂ ਹਰਨ ਹੋ ਗਿਆ ਹੈ ਖ਼ਾਲਸਾ ਜੀ ਚੌਦਾਂ ਹੱਥਾਂ ਦੀ ਮਾਰਕੇ ਜਾਨ ਛਾਲੀ॥ ਸ਼ਾਹ ਮੁਹੰਮਦਾ ਸਾਬਲੇ ਸਿਲੇਖਾਨੇ ਛੱਡ ਗਏ ਨੀ ਸਿੰਘ ਮੈਦਾਨ ਖ਼ਾਲੀ ॥ ੭੫ ॥ ਮੁੜਕੇ ਫੇਰ ਫ਼ਰੰਗੀਆਂ ਜ਼ੋਰ ਦਿੱਤਾ ਲਾਟਾਂ ਦਾਰ ਗੋਲੇ ਜ ਦੋਂ ਆਨ ਛੁੱਟੇ॥ ਉੱਡੀ ਰਾਲ ਜ਼ੰਬੂਰਾਂ ਦਾ ਰਾਂਕ ੜਕੀਆਂ ਨੀ ਕੈਰਦ ਪਾਂਡੂਆਂ

Digitized by Panjab Digital Library | www.panjabdigilib.org

ਦੇ ਜੈਸੇ ਬਾਣ ਛੁੱਟੇ ॥ ਜਦੋਂ ਡਿੱਠੇ ਨੀਂ ਹੱਥੜਰੰਗੀਆਂਦੇ ਓਥੇ ਕੇਈਆਂ ਦੇ ਆਂਨ ਪਰਾਨ ਛੁੱਟੇ ॥ ਸ਼ਾਹਮੁਹੰਮਦਾ ਇਕ ਸੌ ਤੇਈ ਤੋਪਾਂ ਤੇਸ਼ੇਖ਼ਾਨੇ ਫਰੰਗੀਆਂ ਆਨ ਲੁੱਟੇ ॥੭੬॥ ਜਦੋਂ ਪਿਆ ਹਰਾਸ ਤੇ ਕਰਨ ਗੱਲਾਂ ਮੁੰਡੇ ਘੋੜ ਚੜ੍ਹੇ ਨਵੇਂ ਛੋਕਰੇਜੀ॥ਅਧੀ ਰਾਤਨੂੰ ਉਠਕੇਖਿਸਕਚੂਰੀਧੇ ਕਿਥੋਂ ਪਏ ਗੋਰੇ ਸਾਨੂੰ ਓਪਰੇ ਜੀ॥ਵਾਹੀ ਕਰਦੇ ਤੇ ਰੋਟੀਆਂ ਖ਼ੂਬ ਖਾਂਦੇ ਅਸੀਂ ਕਿਨਾਂ ਦੇ ਹਾਂ ਪੁੱਤ੍ਰਪੋਤਰੇਜੀ॥ਸ਼ਾਹਮੁਹੰਮਦਾ ਖ਼ੂਹ ਤੇ ਮਿਲਖ਼ਵਾਲੇ ਅਸੀਂ ਦੱਬ ਕੇ ਲਾਵਾਂਗੇਜੋਤਰੇਜੀ॥੭੭॥ਜੇਹੜੇਜੀਂਵਦੇ ਰਹੇ ਸੋਪਏ ਸੋਚੀਂ ਹੋਏ ਭੁੱਖਦੇ ਨਾਲ ਜ਼ਹੀਰ ਮੀਆਂ ॥ ਬੁਰੇ ਜਿੰਨ ਹੋਕੇ ਸਾਨੂੰ ਪਏ ਗੋਰੇਅਸੀਜਾਨਦੇਸਾਂਕੋਈਕੀਰਮੀਆਂ॥ਅਸਾਂਸ਼ਹਿਰ ਦੇ ਵਾਸਤੇ ਹੱਥਪਾਯਾਅੱਗੋਂਡੂਮਨਾ ਛਿੜੇ ਮਖੀਰ ਮੀਆਂ ॥ ਸ਼ਾਹਮੁਹੰਮਦਾ ਰਾਹ ਨਾ ਕੋਈ ਲੱਭੇ ਜਿਥੇ ਚੱਲੀਏ ਘੱਤ ਵਹੀਰ ਮੀਆਂ॥੭੮॥ ਘਰੋਂ ਗਏ ਫ਼ਰੰਗੀ ਦੇ ਮਾਰਨੇ ਨੂੰ ਬੇੜੇ ਤੋਪਾਂ ਤੇ ਸੱਭ ਖੁਹਾਇ ਆਏ॥ਛੇੜ ਆਫਤਾਂ ਨੂੰ ਮਗਰਲਾਇਓਨੇ ਸਗੋਂ ਆਪਨਾ ਆਪ ਗਵਾਇ ਆਏ ॥ ਖ਼ੁਸ਼ੀ ਵੱਸਦਾ ਸ਼ਹਿਰ ਲਾਹੌਰ ਸਾਰਾ ਸਗੋਂ ਕੁੰਜੀਆਂਹੱਥਫੜਾਇ ਆਏ ॥ ਸ਼ਾਹ ਮੁਹੰਮਦਾ ਕਹਿੰਦੇਨੀ ਲੋਗ ਸਿੰਘਜੀ ਤੁਸੀ ਚੰਗੀਆਂ ਪੂਰੀਆਂ ਪਾਇ ਆਏ ॥੭੯॥ ਘਰੀਂ ਜਾਇਕੇ ਕਿਸੇ ਆਰਾਮ ਕੀਤਾ ਕਿਸੇ ਰਾਤ ਕਿਸੇ ਦੋਇ ਰਾਤ ਮੀਆਂ ॥ ਪਿੱਛੋਂ ਫੇਰ ਸਰਦਾਰਾਂ ਨੇ ਸੱਦ ਭੇਜੇ ਜੋ ਕੋਈ ਸਿੰਘ ਸਿਪਾਹੀ ਦੀ ਜ਼ਾਤ ਮੀਆਂ ॥ ਕਿੱਥੇ ਲੁਕੋਗੇ ਜਾਇਕੇ ਖਾਲਸਾ ਜੀ ਦੱਸੋ ਖੋਲ੍ਹਕੇ ਅਸਲਦੀ ਬਾਤ ਮੀਆਂ ॥ ਸ਼ਾਹ ਮੁਹੰਮਦਾ ਫੇਰ ਇਕੱਠ ਕਰੋ ਲੱਗੀ ਚਾਨਣੀ ਹੋਰ ਕਨਾਤ ਮੀਆਂ ॥੮੦॥ ਕੰਢੇ

Digitized by Panjab Digital Library | www.panjabdigilib.org

ਪਾਰਦੇ ਜਮਾਂ ਜਾ ਹੋਏ ਡੇਰੇ ਇਹ ਭਾਂ ਨੌਕਰੀ ਘਰੀਂ ਨ ਮਿਲਨ ਜਾਣੇ॥ ਡੇਰੀਂ ਆਨਕੇ ਕਰਨਵਿਰਲਾਪਪਿਆਬੰਨਨਭਰਤੀਆਂ ਤੇਓਥੇਵਿਕਨਦਾਣੇ॥ ਛਹੀਕੱਢਕੇਮੋਰਚੀਂ ਆਇਬਹਿੰਦੇਡੇਰੀਂ ਆਇਕੇਫੇਰਪ੍ਰਸਾਦਿਖਾਣੇ॥ ਸ਼ਾਹਮੁਹੰਮਦਾ ਸੱਭ ਮਲੂਮ ਕੀਤੀ ਕੀਕੂੰ ਹੋਈਸੀ ਦੱਸਖਾਂ ਲੁੱਦੇਹਾਣੇ॥ ੯੧॥ ਸਰਦਾਰ ਰਣਜੋਧ ਸਿੰਘ ਫ਼ੌਜ ਲੈਕੇ ਮੱਦਤ ਲਾਡੂਏ ਵਾਲੇ ਦੀ ਚੱਲਿਆਈ॥ ਓਥੇ ਸੱਭ ਕਬੀਲੇ ਸੇ ਕੈਦ ਹੋਏ ਕੋਈ ਲਾਟਫਰੰਗੀਨੇ ਘੱਲਿਆਈ॥ ਓਨ੍ਹਾਂ ਜਾਇ ਖੋਹੀਆਂ ਬਾਦਸ਼ਾਹੀਆਂ ਨੀ ਉਸਦਾ ਜ਼ੋਰ ਨਾ ਕਿਸੇ ਨੇਝੱਲਿਆਈ॥ ਸ਼ਾਹਮੁਹੰਮਦਾਛਾਵਨੀਫੂਕ ਦਿੱਤੀਵਿੱਚੋਂਜੀਉ ਫ਼ਰੰਗੀਨਾਹੱਲਿਆਈ॥੯੨॥ਚਾਰਪਹਰ ਤਲਾਂਲੇਮਈਆਸਿੰਘ ਆਯਾਸਿੰਘਆਪਏਹੋਹਥਿਆਰਲੈਂਦੇ॥ਇਨਾਂਬਹੁਤਫ਼ਰੰਗੀਦੀ ਫ਼ੌਜਮਾਰੀਲੁਟਾਂਭਾਰੀਆਂ ਬਾਝਸ਼ੁਮਾਰਲੈਂਦੇ॥ ਤੋਪਾਂਊਠਹਾਥੀ ਮਾਲਲਾਖਘੋੜੇਡੇਰੇਆਪਨੇ ਸਿੰਘਉਤਾਰਲੈਂਦੇ॥ ਸ਼ਾਹਮੁਹੰਮਦਾ ਸਿੰਘਜੇ ਜ਼ੋਰ ਕਰਦੇ ਭਾਂਵੇ ਲੁਦੇਹਾਣਾਤਦੋਂ ਮਾਰਲੈਂਦੇ॥ ੯੩॥ ਮਉਜਦੀਨ ਸਰਦਾਰਨੂੰ ਲਿਖੀਅਰਜ਼ੀ ਤੁਸਾਂਤਰਫ਼ਲੁਦੇ ਚੰਗੇ ਸ਼ਾਨ ਦੇ ਜੀ॥ ਦੇਹਭੇਜਉਰਾਰਸੱਭ ਕਾਰਖਾਨੇ ਪਇਓਗੱਜਿਓ ਵਿੱਚਮੈਦਾਨ ਦੇ ਜੀ॥ ਤੈਨੂੰ ਅੱਜ ਹਜ਼ੂਰ ਥੀਂ ਫ਼ਤੇ ਆਈ ਖ਼ਬਰਾਂ ਆਵਨ ਵਿੱਚ ਜਹਾਨ ਦੇ ਜੀ॥ ਸ਼ਾਹਮੁਹੰਮਦਾ ਵੈਰੀ ਨੂੰ ਜਾਣ ਹਾਜ਼ਰ ਸਦਾ ਰੱਖੀਏ ਵਿੱਚ ਧਿਆਨਦੇ ਜੀ॥੯੪॥ਸੱਠਾਂਕੋਹਾਂ ਦੀ ਪੰਧਸੀਲੁਦੇਹਾਣਾਰਾਤੋਰਾਤ ਕੀਤੀ ਦੂੰਡੇਦੌੜਮੀਆਂ॥ਓਹ ਭੀ ਲੁਟਿਆ ਲਾਟ ਨੇ ਆਮਡੇਰਾ ਸੱਭ ਖੋਹਕੇ ਕੀਤੀਆਂ ਚੌੜ ਮੀਆਂ॥ਅਲੀ ਅਬ ਤਬੇਲੇ ਦੀ ਓਟਭਾਰੀ ਅੱਧਘੜੀ ਲੜਾਈ

Digitized by Panjab Digital Library | www.panjabdigilib.org

ਦੀ ਸੋੜ ਮੀਆਂ॥ ਸ਼ਾਹ ਮੁਹੰਮਦਾ ਸਿੰਘ ਲੁਟਾਇ ਡੇਰੇ ਕਰ ਆਏ ਨੀਤ੍ਰੀਆਂ ਚੋੜ ਮੀਆਂ॥ ੯੫॥ ਪਹਿਲੇ ਹੱਲਿਓਂ ਸਿੰਘ ਜੋ ਨਿਕਲਣ ਲੱਗੇ ਪਏ ਔਝੜੇ ਔਝੜੇ ਜਾਂਵਦੇ ਨੀ॥ ਲੁੱਟੇ ਗਏ ਸਾਰੇ ਰਹੀ ਇੱਕ ਕੁੜਤੀ ਬਾਹਾਂ ਹਿੱਕ ਦੇ ਨਾਲ ਲਗਾਂਵਦੇ ਨੀ॥ ਅੱਗੋਂ ਲੋਕ ਲੜਾਈ ਦੀ ਗੱਲ ਪੁੱਛਨ ਜੀਭ ਹੇਠਾਂ ਦੀ ਖੋਲ ਦਿਖਾਂਵਦੇ ਨੀ॥ ਸ਼ਾਹ ਮੁਹੰਮਦਾ ਆਨਕੇ ਘਰਦਿਆਂਥੋਂ ਨਵੇਂ ਕੱਪੜੇ ਹੋਰ ਸਿਵਾਂਵਦੇ ਨੀ॥ ੯੬॥ ਕਹਿੰਦੇ ਜੀਊਂਦੇ ਫੇਰ ਨਾਂ ਕਦੀ ਜਾਣਾਂ ਮੂੰਹ ਨਾ ਲਗਨਾ ਉਸ ਚੰਡਾਲ ਦੇ ਜੀ॥ ਕਿਤੇ ਜਾਇਕੇ ਚਾਰ ਦਿਨ ਕੱਟ ਆਈਏ ਢੂੰਡਨ ਆਉਨਗੇ ਸਾਡੇ ਭੀ ਨਾਲ ਦੇ ਜੀ॥ ਤੁਸਾਂ ਆਖਿਆ ਮਰ ਗਿਆ ਲੁਦਿਹਾਨਾ ਅਸੀਂ ਮਰਦੇ ਹਾਂ ਢੂੰਡ ਦੇ ਭਾਲਦੇ ਜੀ॥ ਸ਼ਾਹ ਮੁਹੰਮਦਾ ਰਹੇ ਹਥਿਆਰ ਉਥੇ ਲੀੜੇ ਨਹੀਂ ਆਏ ਸਾਡੇ ਨਾਲਦੇ ਜੀ॥ ੯੭॥ ਪਿੱਛੇ ਬੈਠ ਸਰਦਾਰਾਂ ਗੁਰਮਤਾ ਕੀਤਾ ਕੋਈ ਅਕਲ ਦਾ ਕਰੋ ਇਲਾਜ ਯਾਰੋ॥ ਛੇੜ ਬੁਰਛਿਆਂ ਦੀ ਸਾਡੇ ਪੇਸ਼ ਆਈ ਪੱਗ ਦਾੜ੍ਹੀਆਂ ਦੀ ਰਖੋ ਲਾਜ ਯਾਰੋ॥ ਮੁਠ ਮੀਟੀ ਸੀ ਏਸ ਪੰਜਾਬ ਦੀ ਜੀ ਇਨਾਂ ਖੋਲ੍ਹ ਦਿਤਾ ਅਜ ਪਾਜ ਯਾਰੋ॥ ਸ਼ਾਹ ਮੁਹੰਮਦਾ ਮਾਰਕੇ ਮਰੋ ਏਥੇ ਕਦੀ ਰਾਜ ਨਾ ਹੋਇ ਮੁਹਤਾਜ ਯਾਰੋ॥ ੯੮॥ ਤੀਜੀ ਵਾਰ ਲਲਕਾਰਕੇ ਪਏ ਗੋਰੇ ਵੇਲੇ ਗਜ਼ਲ ਦੇ ਹੋਏ ਨੀ ਸੂਰ ਮੀਆਂ॥ ਕੱਸ ਲਈਆਂ ਨੀ ਸਿੰਘਾਂ ਨੇ ਭੁਰਤ ਕਮਰਾਂ ਕਾਇਮ ਜੰਗ ਨੂੰ ਹੋਏ ਜ਼ਰੂਰ ਮੀਆਂ॥ ਪਹਿਲਾਂ ਬਾਂਵਿਓਂ ਆਨਕੇ ਜ਼ੋਰ ਦਿਤਾ ਪਿਆ ਦਲਾਂ ਦੇ ਵਿੱਚ ਫ਼ਤੂਰ ਮੀਆਂ॥ ਸ਼ਾਹ ਮੁਹੰਮਦਾ ਨੱਸਕੇ ਜਾਨ ਕਿਥੇ ਏਥੋਂ ਸ਼ਹਿਰ ਲਾਹੌਰ ਹੈ ਦੂਰ ਮੀਆਂ॥ ੯੯॥ ਆਈਆਂ

Digitized by Panjab Digital Library | www.panjabdigilib.org

ਪਲਟਨਾਂ ਬੀੜਕੇ ਤੋਪਖ਼ਾਨੇ ਅੱਗੋਂ ਸਿੰਘਾਂ ਨੇ ਧਾਸਣੇ ਮੋੜ ਸੁੱਟੇ ॥ ਮੇਵਾਸਿੰਘ ਤੇ ਮਾਖੇਖ਼ਾਂ ਹੋਏ ਸਿੱਧੇ ਹਲੇ ਤਿੰਨ ਫ਼ਰੰਗੀ ਦੇ ਤੋੜ ਸੁੱਟੇ ॥ ਸ਼ਾਮਸਿੰਘ ਸਰਦਾਰ ਅਟਾਰੀ ਵਾਲੇ ਬੰਨ੍ਹਸ਼ਸਤ੍ਰੀਂ ਜੋੜ ਵਿਛੋੜ ਸੁੱਟੇ॥ਸ਼ਾਹਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ ਵਾਂਗ ਨਿੰਬੂਆਂ ਲਹੂ ਨਿਚੋੜਸੁੱਟੇ॥੯੦॥ਪਏ ਬਾਂਵਿਓਂ ਹੋਇਕੇ ਫੇਰ ਧਾਵਾ ਫ਼ਰਾਸੀਸ ਤੇ ਜਿੱਥੇ ਸੀ ਚਾਰ ਯਾਰੀ॥ ਕੁੰਡਲ ਘੱਤਿਆ ਵਾਂਗ ਕਮਾਨ ਗੋਸ਼ੇ ਬਣੀ ਆਨ ਸਰਦਾਰਾਂ ਨੂੰ ਬਹੁਤ ਖ਼ੁਆਰੀ॥ਤੇਜਾ ਸਿੰਘ ਸਰਦਾਰ ਪੁਲ ਵੱਢ ਦਿੱਤਾ ਘਰੀਂ ਨੱਸ ਨਾ ਜਾਇ ਏਹ ਫ਼ੌਜ ਸਾਰੀ॥ ਸ਼ਾਹਮੁਹੰਮਦਾ ਮਰਨ ਸ਼ਹੀਦ ਹੋਕੇ ਅਤੇ ਜਾਨ ਨਾ ਕਰਨਗੇ ਫੇਰ ਪਿਆਰੀ॥ ੯੧॥ ਜੰਗ ਹਿੰਦ ਪੰਜਾਬ ਦਾ ਹੋਣ ਲੱਗਾ ਦੋਵੇਂ ਪਾਦਸ਼ਾਹੀ ਫ਼ੌਜਾਂ ਭਾਰੀਆਂ ਨੀ॥ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ ਜੇੜ੍ਹੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਨੀ॥ ਸਣੇ ਆਦਮੀ ਗੋਲੀਆਂ ਨਾਲ ਉੱਡਣ ਹਾਥੀ ਵਾਂਙੂ ਦੇ ਸਣੇ ਅੰਬਾਰੀਆਂ ਨੀ॥ ਸ਼ਾਹਮੁਹੰਮਦਾ ਇੱਕ ਸਰਕਾਰ ਬਾਝੋਂ ਫ਼ੌਜਾਂ ਜਿੱਤਕੇ ਅੰਤ ਨੂੰ ਹਾਰੀਆਂ ਨੀ ॥੯੨॥ ਕਈ ਸੂਰਮੇਂ ਮਾਰਕੇ ਮੋਏ ਓਥੇ ਜਿਨ੍ਹਾਂ ਹੱਥ ਕੀਤੇ ਤੇਗਾਂ ਨੰਗੀਆਂ ਦੇ॥ ਰਹਿੰਦੇ ਘੇਰਕੇ ਵਿੱਚ ਦਰਿਆਉ ਡੋਬੇ ਸ਼ੱਤ੍ਰੇ ਮਾਰਿਓ ਨੇ ਤੋਪਾਂ ਚੰਗੀਆਂ ਦੇ ॥ ਕਹਿੰਦੇ ਨੌਕਰੀ ਕਾਸਨੂੰ ਅਸਾਂ ਕੀਤੀ ਆਖੇ ਲੱਗਕੇ ਸਾਥੀਆਂ ਸੰਗੀਆਂ ਦੇ॥ਸ਼ਾਹ ਮੁਹੰਮਦਾ ਰੱਬ ਨਾ ਫੇਰ ਲਿਆਵੇ ਜੁੱਧ ਵਿੱਚ ਜੋ ਨਾਲ ਫ਼ਰੰਗੀਆਂ ਦੇ ॥੯੩॥ ਕੇਈ ਮਾਵਾਂ ਦੇ ਪੁੱਤ੍ਰ ਨੀ ਮੋਏ ਓਥੇ ਸੀਨੇ ਲੱਗੀਆਂ ਤੇਜ਼ ਕਟਾਰੀਆਂ ਨੀ॥ ਜਿਨ੍ਹਾਂ ਭੈਣਾਂ ਨੂੰ ਵੀਰ ਨਾ ਮਿਲੇ ਮਰਕੇ ਪਈਆਂ ਰੋਂਦੀਆਂ ਫਿਰਨ ਬਿਚਾਰੀਆਂ ਨੀ॥ ਚੰਗੇ ਜਿਨ੍ਹਾਂ ਦੇ ਸਿਰਾਂ

Digitized by Panjab Digital Library | www.panjabdigilib.org

ਦੇ ਮੋਏ ਵਾਲੀ ਖੁਲੇ ਵਾਲ ਤੇ ਫਿਰਨ ਵਿਚਾਰੀਆਂ ਨੀ॥ ਸ਼ਾਹ ਮੁਹੰਮਦਾ ਬਹੁਤ ਸ੍ਰਦਾਰ ਮਾਰੇ ਪਈਆਂ ਰਾਜ ਦੇ ਵਿੱਚ ਗੁਬਾਰੀਆਂ ਨੀ॥੯੪॥ ਲਿਖਿਆ ਤੁਰਤ ਪੈਗਾਮ ਰਾਣੀ ਜਿੰਦ ਕੌਰਾਂ ਕੋਈ ਤੁਸਾਂ ਨੇ ਦੇਰ ਨਹੀਂ ਲਾਵਣੀ ਜੀ॥ ਰਹਿੰਦੀ ਫ਼ੌਜ ਦਾ ਕਰੋ ਇਲਾਜ ਕੋਈ ਕਾਬੂ ਤੁਸਾਂ ਬਗ਼ੈਰ ਨਾ ਆਵਣੀ ਜੀ॥ ਮੇਰੀ ਜਾਨ ਦੇ ਰੱਬ ਜਾਂ ਤੁਸੀਂ ਰਾਖੇ ਪਾਓ ਵਿੱਚ ਲਾਹੌਰ ਦੇ ਛਾਵਣੀ ਜੀ॥ ਸ਼ਾਹ ਮੁਹੰਮਦਾ ਅੱਜ ਮੈਂ ਲਿਆ ਬਦਲਾ ਅੱਗੇ ਹੋਰ ਕੀ ਰੱਬ ਨੂੰ ਭਾਵਣੀ ਜੀ॥ ੯੫॥ ਪੁਲ ਬੱਧਾ ਫ਼ਰੰਗੀ ਨੇ ਖ਼ਬਰ ਸੁਣ ਕੇ ਲਾਂਘੇ ਪਾਏ ਨੀ ਵਿੱਚ ਪਲਕਾਰਿਆਂ ਦੇ॥ ਆਏ ਸ਼ਹਿਰ ਲਾਹੌਰ ਨੂੰ ਖ਼ੁਸ਼ੀ ਕਰਦੇ ਵਾਜੇ ਵੱਜਦੇ ਨਾਲ ਨਗਾਰਿਆਂ ਦੇ॥ ਅੱਗੋਂ ਸੱਭ ਪਠਾਣ ਲੈ ਮਿਲੇ ਨਜ਼ਰਾਂ ਪਿਛੋਂ ਪੈਂਚ ਰਹਿੰਦੇ ਮੁਲਖਾਂ ਸਾਰਿਆਂ ਦੇ॥ ਸ਼ਾਹ ਮੁਹੰਮਦਾ ਆਨ ਲੁਹਾਨ ਲਥੇ ਹੱਛੇ ਦੇਸ ਤੇ ਥਾਂਉ ਟਿਕਾਣਿਆਂ ਦੇ॥੯੬॥ ਰਾਜਾ ਗਿਆ ਗੁਲਾਬ ਸਿੰਘ ਆਪ ਚੜ੍ਹ ਕੇ ਬਾਹੋਂ ਪਕੜ ਲਾਹੌਰ ਲਿਆਂਵਦਾਈ॥ ਸਾਹਿਬ ਲੋਕ ਜੀ ਅਸਾਂ ਪਰ ਦਯਾ ਕਰਨੀ ਓਹ ਤਾਂ ਆਪਣਾ ਕੰਮ ਬਣਾਂਵਦਾਈ॥ ਦਿੱਤੇ ਕੱਢ ਮਲਵਈ ਦੁਆਬੀਏ ਜੀ ਵਿੱਚੋਂ ਸਿੰਘਾਂ ਦੀ ਫ਼ੌਜ ਖਿਸਕਾਂਵਦਾਈ॥ ਸ਼ਾਹ ਮੁਹੰਮਦਾ ਤਰਫ਼ ਪਹਾੜ ਲੈਕੇ ਤੁਰਤ ਜੰਮੂੰ ਨੂੰ ਕੂਚ ਕਰਾਂਵਦਾਈ॥੯੭॥ ਬਣੇ ਮਾਈ ਦੇ ਆਨ ਅੰਗ੍ਰੇਜ਼ ਰਾਖੇ ਪਾਈ ਛਾਉਨੀ ਵਿੱਚ ਲਾਹੌਰ ਦੇ ਜੀ॥ ਰੋਹੀ ਮਾਲਵਾ ਪਾਰ ਦਾ ਮੁਲਖ ਸਾਰਾ ਠਾਣਾ ਘੱਤਿਆ ਵਿਚ ਫਲੌਰ ਦੇ ਜੀ॥ ਲਿਆ ਸ਼ਹਿਰ ਲਾਹੌਰ ਫ਼ੀਰੋਜ਼ਪੁਰਾ ਜੋੜੇ ਦਕੇ ਆਵਣ ਜਿੰਦ ਕੌਰ ਦੇ ਜੀ॥ ਸ਼ਾਹ ਮੁਹੰਮਦਾ ਕਾਂਗੜਾ ਮਾਰ ਬੈਠਾ ਓਹਦੇ ਕੰਮ ਗਏ ਸੱਭੇ ਸੌਰਦੇ ਜੀ॥ ੯੮॥ ਰਹਿੰਦੇ ਮੁਲਕ

Digitized by Panjab Digital Library | www.panjabdigilib.org

ਫ਼ਰੰਗੀ ਦੇ ਪਿਆ ਪੇਟੇ ਕੀਤਾ ਹੁਕਮ ਫਰੰਗੀਆਂ ਸਾਰਿਆਂਨੇ ॥
ਮਾਈ ਫ਼ੌਜ ਨੂੰ ਚਾਇ ਜਬਾਬ ਦਿੱਤਾ ਦਿੱਤੀ ਨੌਕਰੀ ਛੱਡ ਵਿਚਾ-
ਰਿਆਂਨੇ ॥ ਪਿੱਛੋਂ ਸਭ ਲੀਤਾ ਮੁਲਕ ਕਾਰਦਾਰਾਂ ਬਖ਼ਤਾਵਰਾਂ
ਤੇਨੇਕ ਸਤਾਰਿਆਂਨੇ॥ ਸ਼ਾਹ ਮੁਹੰਮਦਾ ਇਸ ਰਾਣੀ ਜਿੰਦ ਕੌਰਾਂ ਤੋਂ ਝ
ਸੁਟਿਆ ਮੁਲਕ ਉਜਾਰਿਆਂਨੇ ॥ ੯੯ ॥ ਕੀਤਾ ਅਕਲ ਦਾ
ਪੇਚ ਰਾਣੀ ਜਿੰਦ ਕੌਰਾਂ ਮੱਥਾ ਦੋਹਾਂ ਪਾਤਸ਼ਾਹੀਆਂ ਦਾ ਜੋੜਿਆ ਹੀ
॥ ਗੁੱਝੀ ਰਮਜ਼ ਕਰਕੇ ਰਹੀ ਆਪ ਸੱਚੀ ਬਦਲਾ ਤੁਰਤ
ਭਿਰਾਉ ਦਾ ਮੋੜਿਆ ਹੀ ॥ ਲਏ ਤੁਰਤ ਮੁਸਾਹਿਬ ਲਪੇਟ ਰਾਣੀ
ਲਸ਼ਕਰ ਵਿੱਚ ਦਰਿਆਉ ਦੇ ਰੋੜਿਆ ਹੀ ॥ ਸ਼ਾਹ ਮੁਹੰਮਦਾ ਕਰੇ
ਜਹਾਨ ਗੱਲਾਂ ਉਨ੍ਹਾਂ ਕੁਫ਼ਰ ਮੁਦਈ ਦਾ ਤੋੜਿਆ ਹੀ ॥ ੧੦੦ ॥
ਪਿੱਛੋਂ ਬੈਠ ਕੇ ਸਿੰਘਾਂ ਨੂੰ ਅਕਲ ਆਈ ਕੇਹੀ ਚੜ੍ਹੀ ਹੈਂ ਜ਼ਹਿਰ ਤੂੰ
ਸਾਣ ਮਾਈ ॥ ਕਿਨਾਂ ਖੁੰਦਰਾਂ ਵਿੱਚ ਫਸਾਇਕੇ ਜੀ ਸਾਡੇ ਲਾਹ
ਸੁੱਟੇ ਤੂੰ ਤਾਂ ਘਾਣ ਮਾਈ ॥ ਹੱਥ ਧੋਇਕੇ ਮਗਰ ਕਿਉਂ ਪਈ
ਸਾਡੇ ਘਰੀਂ ਅਜੇ ਨਾ ਦੇਨੀ ਹੈਂ ਜਾਣ ਮਾਈ॥ ਸ਼ਾਹ ਮੁਹੰਮਦਾ ਖੋਹ
ਹਥਿਆਰ ਬੈਠੇ ਨਾਲ ਕੁੜਤੀਆਂ ਲਏ ਪਛਾਣ ਮਾਈ॥ ੧੦੧॥
ਹੁੰਦੇ ਆਏ ਨੀ ਰੰਨਾਂ ਦੇ ਧੁਰੋਂ ਕਾਰੇ ਲੰਕਾ ਵਿੱਚ ਤਾਂ ਰਾਵਣ ਕੁਹਾਇ
ਦਿੱਤਾ॥ ਕੌਰਵ ਪਾਂਡਵਾਂ ਨਾਲ ਕੀ ਭਲਾ ਕੀਤਾ ਅਠਾਰਾਂ ਖੂਹਣੀਆਂ
ਕਟਕ ਮੁਕਾਇ ਦਿੱਤਾ॥ ਰਾਜੇ ਭੋਜ ਦੇ ਮੂੰਹ ਲਗਾਮ ਦਿੱਤੀ ਮਾਰ
ਅੱਡੀਆਂ ਹੋਸ਼ ਭੁਲਾਇ ਦਿੱਤਾ॥ ਸ਼ਾਹ ਮੁਹੰਮਦਾ ਇਸ ਰਾਣੀ
ਜਿੰਦ ਕੌਰਾਂ ਸਾਰੇ ਦੇਸ ਦਾ ਫ਼ਰਸ਼ ਉਠਾਇ ਦਿੱਤਾ॥ ੧੦੨ ॥
ਰੱਬ ਚਾਹੇ ਤਾਂ ਕਰੇਗਾ ਮੇਹਰਬਾਨੀ ਹੋਇਆ ਸਿੰਘਾਂ ਦਾ ਕੰਮ
ਆਗਾਸਤਾਈ॥ ਵੱਡੀ ਸਾਂਝ ਹੈ ਹਿੰਦੂਆਂ ਮੁਸਲਮਾਨਾਂ ਉਨਾਂ ਨਾਲ

Digitized by Panjab Digital Library | www.panjabdigilib.org

ਨਾ ਕਿਸੇ ਦਾ ਵਾਸਤਾਈ ॥ ਓਹਦੇ ਨਾਲ ਨਾ ਬੈਠਕੇ ਗੱਲ
ਕਰਨੀ ਖੁਦੀ ਆਪਨੀ ਨਾਲ ਮਹਾਸਤਾਈ ॥ ਸ਼ਾਹ ਮੁਹੰਮਦਾ
ਦੌਲਤਾਂਜਮਾਂਕਰਦੀਸ਼ਾਹੂਕਾਰਾਂਦਾਪੁੱਤ੍ਰਗੁਮਾਸ਼ਤਾਈ॥੧੦੩॥
ਜੇਹੜੀ ਹੋਈ ਸੋ ਲਈ ਹੈ ਵੇਖ ਅੱਖੀਂ ਅੱਗੇ ਹੋਰ ਕੀ ਬਣਤ
ਬਨਾਂਵਣੀਜੀ ॥ ਇੱਕ ਘੜੀ ਦੀ ਕੁਝ ਉਮੈਦ ਨਾਹੀ ਕਿਸੇ ਲਈ
ਹਾੜੀ ਕਿਸੇ ਸਾਵਣੀ ਜੀ॥ ਨਿੱਕੇ ਪੋਚ ਹੁਣ ਬੈਠਕੇ ਕਰਨ ਗੱਲਾਂ
ਅਸਾਂ ਡਿੱਠੀ ਫਿਰੰਗੀ ਦੀ ਛਾਵਣੀ ਜੀ ॥ ਸ਼ਾਹ ਮੁਹੰਮਦਾ ਨਹੀ
ਮਾਲੂਮਸਾਨੂੰਅਗੇਹੋਰਕੀਖੇਡਬਣਾਵਣੀਜੀ ॥੧੦੪॥ ਸੰਮਤ
ਉੱਨੀਸੈਦੂਸਰਾਵਰਤਿਆਸੀਜਦੋਂਹੋਯਾਫ਼ਰੰਗੀਦਾਜੰਗਮੀਆਂ
॥ ਐਸੀ ਖੂਨਦੀ ਓਹ ਜ਼ਮੀਨ ਪਿਆਸੀ ਹੋਯਾ ਸੁਰਖ ਸ਼ਹਾਬ ਦੇ
ਰੰਗ ਮੀਆਂ ॥ ਧਰਤੀ ਵੱਢਕੇ ਧੂੜ ਦੇ ਬਨੇ ਬੱਦਲ ਜੈਸੇ ਚੜੇ
ਆਕਾਸ਼ ਪਤੰਗ ਮੀਆਂ॥ ਸ਼ਾਹ ਮੁਹੰਮਦਾ ਸਿਰਾਂਦੀ ਲਾਇ ਬਾਜ਼ੀ
ਨਹੀਂ ਮੋੜਦੇ ਸੂਰਮੇ ਅੰਗ ਮੀਆਂ ॥ ੧੦੫ ॥

Digitized by Panjab Digital Library / www.panjabdigilib.org

# ਕੀਮਤ ਦੋ ਆਨੇ

ਅੰਮ੍ਰਿਤਸਰ ਦਰਬਾਰ
ਸਾਹਿਬ ਕੀ ਤਸਵੀਰ ਰੰਗੋਂ
ਮੇਂ ਛਪੀ ਹੂਈ ਬਰਾਏ
ਫਰੋਖਤ ਤਯਾਰ ਹੈ ਜਿਨ
ਸਾਹਿਬਾਂਨ ਕੋ ਅਪਨਾ
ਘਰ ਸਜਾਨੇ ਕੀ ਜ਼ਰੂਰਤ
ਹੋ ਕੀਮਤਨ ਮੰਗਵਾਲੇਂ

ਵਿਗਯਾਪਕ
ਰਾਇ ਸਾਹਿਬ ਮੁਨਸ਼ੀ ਗੁਲਾਬਸਿੰਘ ਐਂਡ ਸਨਜ਼
ਮਾਲਕਾਨ ਮੁਫੀਦਆਮਪ੍ਰੈਸ ਲਾਹੌਰ ॥

Digitized by Panjab Digital Library | www.panjabdigilib.org

